੧ ਓ

ਸ੍ਰੀ ਵਾਹਿਗੁਰੂ ਜੀ ਕੀ ਫਤੇਹ

ਢੇਸੀ ਜੋਧਾ ਸੰਗ ਹੈ ਗੋਬਿੰਦ ਗੋਇਲਾਹ ਸਾਮਿਲੰਦਾ

# ਪ੍ਰਸੰਗ ਬਾਬਾ ਸੰਗ ਜੀ

## ਸਿੱਖੀ ਸਿਦਕ


ਕ੍ਰਿਤ ਕਵੀ

ਹਰਭਜਨ ਕੌਰ ਵਿਦਵਾਨ

ਢੇਸੀਆਂ ਸੰਗ, ਜਿਲਾ ਜਾਲੰਧਰ ਪੰਜਾਬ



ਪ੍ਰਕਾਸ਼ਕ

**ਸੇਵਾਦਾਰ ਹਰੀ ਸਿੰਘ**

ਗੁ: ਬਾਬਾ ਸੰਗ ਸੰਗ ਢੇਸੀਆਂ

ਭੇਟਾ ੫੦ ਨਵੇਂ ਪੈਸੇ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.


Contact Details

For further information about the process or your contribution - please contact

Email: NamdhariElibrary@gmail.com


kirpal singh chana

# ਜਾਣਦਿਆਂ ਨੂੰ ਹਲੂਣਾ
# ਅਣਜਾਣਾਂ ਨੂੰ ਰਾਹ

ਬਾਬੇ ਸੰਗ ਦੀ ਕਥਾ ਦੇ ਪਿਆਰੇ ਸਰੋਤਿਉ,

ਬੜੀ ਹੀ ਖੁਸ਼ੀ ਨਾਲ ਲਿਖਿਆ ਜਾਣਾ ਚਾਹੀਦਾ ਸੀ, ਕਿ ਢੇਸੀਆਂ ਸੰਗ ਇਕ ਪਵਿਤਰ ਅਤੇ ਸਤਿਗੁਰੂ ਨਿਗਾਹੀ ਅਸਥਾਨ ਹੈ।

ਪਰ ਇਸ ਬੀਤ ਰਹੇ ਸਮੇਂ, ਮਨ ਨੂੰ ਕੁਝ ਸੰਕੋਚ ਕੇ ਕਿਹਾ ਜਾਂਦਾ ਹੈ ਕਿ ਏਥੇ ਦੀ ਪਵਿੱਤਰਤਾ ਦੀ ਇਤਹਾਸਕ ਵਾਕਫੀਅਤ, ਭਾਵ ਬਾਬੇ ਸੰਗ ਜੀ ਦੇ ਜੀਵਨ ਕੌਤਕਾਂ ਬਾਰੇ ਕੋਈ ਪੁਸਤਕ ਜਾਂ ਹੋਰ ਕਿਸੇ ਕਿਸਮ ਦੀ ਖੋਜ ਕਰਨੀ ਬੜੀ ਹੀ ਕਠਨ ਅਨੁਭਵ ਹੁੰਦੀ ਹੈ।

ਇਹੋ ਜਹੇ ਸੁੰਦਰ ਬਿਨਫਸ਼ੇ ਦੇ ਫੁੱਲ ਗੱਮਲੇ ਵਿਚ ਤਦ ਹੀ ਮਿਲ ਸਕਦੇ ਹਨ ਜੇ ਇਨ੍ਹਾਂ ਨੂੰ ਕੋਈ ਸਮੇਂ ਮੁਤਾਬਕ ਗੁੰਦਦਾ ਹੀ ਰਹੇ। ਜਿਵੇਂ ਸਾਡੇ ਸਿੱਖ ਇਤਹਾਸ ਦੀਆਂ ਕਈ ਕਤਾਬਾਂ ਥੋੜੀ ਵਾਕਫੀਅਤ ਤੋਂ ਵੱਧਦੀਆਂ ਵੱਧਦੀਆਂ ਇਕ ਕਤਾਬ ਦੀ ਸ਼ਕਲ ਵਿਚ ਛੱਪ ਗਈਆਂ ਹਨ।

ਏਸੇ ਤਰ੍ਹਾਂ ਸਾਨੂੰ ਵੀ ਬਾਬੇ ਸੰਗ ਦੇ ਜੀਵਨ ਦੀ ਖੋਜ ਵੱਲ ਧਿਆਨ ਜ਼ਰੂਰ ਦੇਣਾ ਚਾਹੀਦਾ ਹੈ। ਪਰ ਅੱਜ ਬੜੀ ਮੇਹਨਤ ਤੋਂ ਬਾਦ ਇਸ ਵਾਕਫੀਅਤ ਦੀ ਇਕੋ ਇਕ ਪੁਰਾਣੀ ਛੋਟੀ ਜਹੀ ਕਿਤਾਬ ਮਿਲੀ ਹੈ ਜੋ ਸਵਰਗਵਾਸੀ ਗਿਆਨੀ ਠਾਕਰ ਸਿੰਘ ਜੀ ਨੇ ਆਪਣੇ ਖਿਆਲਾਂ ਨੂੰ ਦੋਹਰੇ ਤੇ ਚੌਪਈ ਵਿਚ ਬੰਦ ਕੀਤਾ ਹੋਇਆ ਸੀ, ਪਰ ਉਸ ਲਿਖਤ ਦੀ ਸਮਝ

ਹਰ ਇਕ ਇਨਸਾਨ ਨੂੰ ਨਹੀਂ ਸੀ ਪੈ ਸਕਦੀ, ਭਾਵ ਚੋਪਈਆਂ ਬੜੇ ਕਠੱਣ ਸ਼ਬਦਾਂ ਵਿਚ ਸਨ।

ਬਾਬੇ ਸੰਗ ਦੇ ਸਾਰੇ ਜੀਵਨ ਦੇ ਸੁਨਣ ਲਈ ਹਰ ਇਕ ਨੂੰ ਚਾਹ ਹੈ, ਇਸ ਲਈ ਇਸ ਨੂੰ ਮੁੱਖ ਰਖਦਿਆਂ ਵਿਚਾਰ ਕੀਤੀ ਕਿ ਜੇ ਅੱਜ ਅਸੀਂ ਇਸ ਮਿਲਦੀ ਖੋਜ ਤੇ ਗੌਰ ਨਾ ਦੇਈਏ ਤਾਂ ਹੋ ਸਕਦਾ ਹੈ ਕਿ ਆਉਂਣ ਵਾਲੇ ਸਮੇਂ ਸਾਨੂੰ ਇਹ ਵੀ ਨਾ ਮਿਲੇ, ਜਿਸ ਤਰ੍ਹਾਂ ਹੁਣ ਵੀ ਇਸ ਵਿਚ ਬਾਬੇ ਸੰਗ ਦੀ ਸਪੁਤਰੀ ਦੇ ਨਾਂ ਦੀ ਅਸਲੀ ਖੋਜ ਮੁਸ਼ਕਲ ਨਾਲ ਮਿਲੀ ਹੈ। ਏਸੇ ਤਰ੍ਹਾਂ ਉਨ੍ਹਾਂ ਦੀ ਧਰਮ ਪਤਨੀ ਤੇ ਬਾਬੇ ਸੰਗ ਦੇ ਅਸਲੀ ਨਾਂ ਬਾਰੇ ਸਾਨੂੰ ਆਮ ਪਤਾ ਲਗਣਾ ਬੜਾ ਕਠਿਨ ਸੀ।

ਬਾਬਾ ਸੰਗ ਜੀ ਇਕ ਚੇਸੀਆਂ ਪਿੰਡ ਜੋ ਦੁਆਬੇ ਵਿਚ ਹੈ, ਏਥੇ ਦੇ ਉਪਕਾਰੀ ਜ਼ਮੀਂਦਾਰ ਜੋ ਗੁਰ ਸੇਵਾ ਦੇ ਵੀ ਪ੍ਰੇਮੀ ਸਨ, ਉਨ੍ਹਾਂ ਦੇ ਘਰ ਸੰਮਤ ੧੬੩੦ ਬਿ: ਨੂੰ ਮਾਤਾ ਰਾਜੋ ਅਤੇ ਪਿਤਾ ਦਾਤਾ ਜੀ ਦੇ ਗ੍ਰੈਹ ਮਹੀਨਾ ਵਸਾਖ ਦੀ ਸੰਗਰਾਂਦ ਤੇ ਦਿਨ ਸੋਮਵਾਰ ਨੂੰ ਜਨਮ ਲਿਆ ਅਤੇ ਹੁਣ ਤਕ ਵੀ ਏਨ੍ਹਾਂ ਦੇ ਜਨਮ ਦੀ ਖੁਸ਼ੀ ਵਿਚ ਹੀ ਵਿਸਾਖੀ ਮਨਾਈ ਜਾਂਦੀ ਹੈ, ਤੇ ਦੂਰ ਦੂਰ ਦੀਆਂ ਸੰਗਤਾਂ ਇਸ ਦਿਨ ਆਕੇ ਬਾਬੇ ਸੰਗ ਦੇ ਦਰਸ਼ਨ ਕਰਦੀਆਂ ਤੇ ਜੀਵਨ ਸਫਲ ਬਣਾਂਦੀਆਂ ਹਨ।

ਬਾਬੇ ਸੰਗ ਦੇ ਪਰਿਵਾਰ ਦਾ ਸ਼ੁਰੂ ਤੋਂ ਹੀ ਗੁਰ ਸੇਵਾ ਨਾਲ ਪਿਆਰ ਸੀ, ਪਰ ਬਾਬੇ ਸੰਗ ਜੀ ਨੇ ਤਾਂ ਇਸ ਪਿਆਰ ਦਾ ਨਿਸ਼ਾਨ ਹੀ ਬਣਾ ਦਿਤਾ। ਜੋ ਸਦਾ ਚਮਕਦਾ ਤੇ ਹੋਰਨਾਂ ਨੂੰ ਚਮਕਾਉਂਦਾ ਰਹੇਗਾ। ਬਾਬੇ ਸੰਗ ਦਾ ਵਿਆਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਹੱਥੀਂ ਕਰਾਇਆ ਸੀ, ਬਾਬੇ ਸੰਗ ਜੀ

ਦੀ ਧਰਮ ਪਤਨੀ ਦਾ ਨਾਂ ਸੰਗ ਭਾਵਤੀ ਸੀ ਤੇ ਇਨ੍ਹਾਂ ਦੇ ਘਰ ਗੁਰੂ ਜੀ ਨੇ ਇਕੋ ਕੰਨਿਆਂ ਦਿੱਤੀ ਜਿਸ ਦਾ ਨਾਮ ਬੀਬੀ ਮੁਕੰਦੀ ਸੀ ਅਤੇ ਇਨ੍ਹਾਂ ਦਾ ਉਸ ਤੋਂ ਛੋਟਾ ਇਕ ਸਪੁੱਤਰ ਸੀ ਜਿਸ ਦਾ ਨਾਮ ਗੁਰਬਖ਼ਸ਼ ਸਿੰਘ ਸੀ, ਇਹ ਸੰਗਤ ਜਾਣਦੀ ਹੀ ਹੈ ਕਿ ਮਹਾਂ ਪੁਰਸ਼ਾਂ ਦੇ ਘਰ ਮਹਾਂ ਪੁਰਸ਼ ਹੀ ਜਨਮ ਲਿਆ ਕਰਦੇ ਹਨ, ਸੋ ਇਹ ਵੀ ਬਾਬੇ ਸੰਗ ਜੀ ਦੀ ਤਰ੍ਹਾਂ ਗੁਰੂ ਸੇਵਾ ਦੇ ਇਕ ਨਿਸ਼ਾਨੇ ਬਣੇ।

ਪਤਾ ਲੱਗਾ ਹੈ ਕਿ ਇਹ ਠੀਕ ਉਹ ਹੀ ਸਮਾਂ ਸੀ ਜਦ ਕਿ ਗੁਰੂ ਪੰਚਮ ਪਾਦਸ਼ਾਹ ਨੇ ੧੬੪੫ ਬਿ: ਵਿਚ ਕਾਰ ਸੇਵਾ ਸ਼ੁਰੂ ਕੀਤੀ ਸੀ। ਉਸੇ ਸਮੇਂ ਵਿਚ ਕਾਰ ਸੇਵਾ ਲਈ ਬਾਬਾ ਸੰਗ ਜੀ ਆਪਣੀ ਪੰਦਰਾਂ ਸਾਲ ਦੀ ਉਮਰ ਵਿਚ ਗੁਰੂ ਘਰ ਦੇ ਸੇਵਕ ਬਣੇ, ਉਂਝ ਤਾਂ ਅਕਾਲ ਪੁਰਖ ਨੇ ਸਾਨੂੰ ਇਕ ਛੋਟਾ ਜਿਹਾ ਦਿਮਾਗ ਦਿੱਤਾ ਹੈ ਅਤੇ ਗੁਰੂ ਸੇਵਕਾਂ ਦੀ ਉਪਮਾ ਬੜੀ ਵੱਡੀ ਹੁੰਦੀ ਹੈ ਜੋ ਇਸ ਛੋਟੇ ਜਹੇ ਦਿਮਾਗ ਨਾਲ ਅਸਲੀ ਪੂਰੀ ਉਪਮਾ ਨਹੀਂ ਕਰ ਸਕਦੇ। ਪਰ ਫਿਰ ਵੀ ਜਿਥੋਂ ਤਕ ਸਾਡੀ ਖੋਜ ਸਾਨੂੰ ਯਕੀਨ ਦੁਆਉਂਦੀ ਹੈ ਉਥੋਂ ਤਕ ਇਹ ਹੀ ਹੈ ਕਿ ਇਨ੍ਹਾਂ ਦੇ ਸਾਰੇ ਪ੍ਰਵਾਰ ਨੇ ਆਦ ਤੋਂ ਅੰਤ ਤਕ ਗੁਰ ਸੇਵਾ ਵਿਚ ਆਪਾ ਵਾਰ ਦਿੱਤਾ ਹੈ।

ਅਤੇ ਸਤਿਗੁਰੂ ਜੀ ਵੀ ਇਸ ਸੇਵਾ ਨੂੰ ਨਾ ਛੁਪਾ ਸਕੇ ਤੇ ਇਕ ਇਹ ਵਰ ਦਿੰਦੇ ਹੋਏ ਆਖਦੇ ਹਨ, ਸੰਗੋ ਤੂੰ ਗੁਰ ਸੇਵਾ ਨੂੰ ਅੰਮ੍ਰਿਤ ਮੰਨਿਆ ਹੈ, ਤੇਰਾ ਅੰਮ੍ਰਿਤ ਸਰੋਵਰ ਬਣੇਗਾ ਅਤੇ ਗੁਰੂ ਘਰ ਨੂੰ ਤੂੰ ਸੱਚਾ ਘਰ ਜਾਣਿਆ ਹੈ ਤੇਰਾ ਇਹ ਸੱਚਾ ਦੁਆਬੇ ਵਿਚ ਨਿਥਾਮਿਆਂ ਦਾ ਥਾਂ ਅਤੇ ਸਦਾ ਦਾ ਇਕ ਸੱਚਾ ਨਿਸ਼ਾਨ ਗੁਰ

ਸਿੱਖੀ ਦਾ ਬਣਿਆ ਰਹੇ ਗਾ ਅਤੇ ਜੋ ਤੇਰੇ ਜੀਵਨ ਨੂੰ ਪ੍ਰੇਮ ਨਾਲ ਪੜ੍ਹੇ ਸੁਣੇ ਤੇ ਤੇਰੀ ਕੀਤੀ ਸੇਵਾ ਵੱਲ ਮਨ ਲਾਏ ਗਾ ਉਹ ਤੇਰੇ ਦਰ ਤੋਂ ਕਦੀ ਖਾਲੀ ਨਹੀਂ ਜਾਵੇਗਾ।

ਆਹਾ, ਗੁਰ ਸਿੱਖਾਂ ਦੀ ਜੀਵਨ ਕੱਥਾ ਸੁਣਦਿਆਂ ਹੀ ਮਨ ਵਿਚ ਇਕ ਨਵਾਂ ਜੀਵਨ ਪੈਦਾ ਹੋ ਜਾਂਦਾ ਹੈ, ਜੇ ਕਰ ਉਨ੍ਹਾਂ ਦਾ ਸੰਗ ਕੀਤਾ ਜਾਵੇ ਤਾਂ ਇਹ ਠੀਕ ਹੈ, ਕਿ ਇਨਸਾਨ ਪੱਥਰ ਤੋਂ ਮੋਮ ਆਪ ਹੀ ਹੋ ਸਕਦਾ ਹੈ, ਏਸੇ ਤਰ੍ਹਾਂ ਜੇ ਸੱਚ ਅਸੀਂ ਬਾਬੇ ਸੰਗ ਜੀ ਦੀ ਵਾਰਤਾ ਸੁਣਦੇ ਰਹਿਏ ਤਾਂ ਜ਼ਰੂਰ ਕਿਸੇ ਦਿਨ ਸਾਡੇ ਦਿਲਾਂ ਦੀ ਕਠੋਰਤਾ ਨਿੰਮ੍ਰਤਾ ਦੇ ਰੂਪ ਵਿਚ ਬੱਦਲ ਜਾਵੇਗੀ।

ਬੈਂਤ-ਕਰਨ ਆਈ ਸੀ ਧੁਰੋਂ ਤਾਂ ਕੰਮ ਕੋਈ,
ਫਸੀ ਆਣਕੇ ਵਿੱਚ ਜੰਜਾਲ ਏਥੇ।
ਜਿਹੜੇ ਕਰਕੇ ਆਈ ਸੀ ਮੈਂ ਵਾਹਦੇ,
ਭੁੱਲੀ ਉਨ੍ਹਾਂ ਨੂੰ ਸੱਚ ਹੀ ਆਣ ਏਥੇ।
ਸੋਭਾ ਕਰੇਗੀ ਸਦਾ ਹੀ ਕਲਮ ਮੇਰੀ,
ਭੁਲੀ ਆਖਕੇ ਇਹ ਮੈਂ ਆਣ ਏਥੇ।
ਭੁੱਲ ਗਈ ਚੁੱਕਣੀ ਕਲਮ ਉੱਕੀ,
ਤੇਰੀ ਉਸਤਤ ਲਈ ਗੁਰੂ ਕਰਤਾਰ ਏਥੇ।
ਤੇਰੀ ਰੌਸ਼ਨੀ ਨੂੰ ਮੈਂ ਕਿਵੇਂ ਤੱਕਾਂ,
ਮੈਨੂੰ ਹੋਸ਼ ਨਾ ਰਹੀ ਸੀ ਆਣ ਏਥੇ।
ਛੋਟਾ ਜਿਹਾ ਤੂੰ ਹੈ ਦਿਮਾਗ ਦਿਤਾ,
ਵਰਤਾਂ ਏਸ ਨੂੰ ਦੱਸ ਕੇਹੜੀ ਥਾਂ ਏਥੇ।

ਨਾਨਕ ਗੁਰੂ ਨਿਰੰਕਾਰ ਅਕਾਲ ਰੂਪੀ,
ਕਰਾਂ ਭੇਟ ਕੀ ਤੇਰੀ, ਦੱਸ ਆਪ ਏਥੇ।
ਸੁਦਾਮਾ ਗਿਆ ਸੀ ਮਿਲਣ ਕ੍ਰਿਸ਼ਨ ਤਾਈਂ,
ਸੋਚੇ ਦੇਵਾਂ, ਕੀ ਚੌਲ! ਮੈਂ ਭੇਟ ਏਥੇ।
ਗੁਰੂ ਨਾਨਕ ਦੇ ਦਰ ਤੇ ਮੈਂ ਆਈ,
ਲੈਕੇ ਪ੍ਰੇਮ ਦੀ ਪੋਟਲੀ ਭੇਟ ਏਥੇ।
ਅੰਗਦ ਗੁਰੂ ਦਾ ਤਾਂ ਤੇਰਾ ਰੂਪ ਨਾਨਕ,
ਨਿਮਸਕਾਰ ਹੀ ਕਰਦੀ ਭੇਟ ਏਥੇ।
ਅਮਰ ਦਾਸ ਤਾਂ ਕਰਦੇ ਅਮਰ ਸਭ ਨੂੰ,
ਅਮਰ ਹੋਣ ਦੀ ਮੈਨੂੰ ਵੀ ਚਾਹ ਏਥੇ।
ਰਾਮ ਦਾਸ ਸਭ ਨੂੰ ਤਾਰਦੇ ਨੇ,
ਮੁਕਤੀ ਆਪਣੀ ਮੰਗਦੀ ਦਾਨ ਏਥੇ।
ਅਰਜਨ ਗੁਰੂ ਜੀ ਸੇਵਾ ਕਾਰ ਲਾਈ,
ਸੰਤ ਕਈ ਹੋ ਆਏ ਤਿਆਰ ਏਥੇ।
ਬਾਬਾ ਸੰਗ ਦਾ ਵੀ ਪਿਆ ਵਿਚ ਹਿੱਸਾ,
ਸੇਵਾ ਪ੍ਰੇਮ ਦੀ ਕੀਤੀ ਸੀ ਆਣ ਏਥੇ।
ਮੈਂ ਵੀ ਉਸੇ ਨੂੰ ਅਰਜ਼ ਸੁਣਾਂਵਦੀ ਹਾਂ,
ਮੇਰਾ ਨਿਥਾਣੀ ਦਾ ਹਿੱਸਾ ਵੀ ਪਾਣ ਏਥੇ।
ਚੁਕੀ ਸੰਗ ਜੀ ਪ੍ਰੇਮ ਦੇ ਨਾਲ ਕਹੀ,
ਮੇਰੀ ਕਲਮ ਹੀ ਹੋਵੇ ਪ੍ਰਵਾਨ ਏਥੇ।
ਜੋ ਲਿਖਣਾ ਨਹੀਂ ਮੈਂ ਜਾਣਦੀ ਹਾਂ,
ਮੇਰੀ ਕਲਮ ਦਾ ਆਪ ਸਹਾਈ ਹੋਵੇ।
ਨਿਮਰਤਾ ਨਾਲ ਦੋਵੇਂ ਹੱਥ ਜੋੜਾਂ,
ਮੇਰੀ ਕਲਮ ਦਾ ਆਪ ਰਖਾਈ ਹੋਵੇ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਦੋਹਰਾ–ਉਂਕਾਰ ਗੁਰੂ ਇਕ ਹੈ, ਸਭ ਨੂੰ ਦਿੰਦਾ ਤਾਰ।
ਉਂਕਾਰ ਰੂਪ ਨਾਨਕ ਤੂੰ, ਸਭ ਦੀ ਰਖਦਾ ਸਾਰ ॥੧॥
ਅੰਗ ਤੋਂ ਗੁਰ ਅੰਗਦ ਭਏ, ਅਮਰ ਸਰੂਪ ਆਪ।
ਰਾਮ ਦਾਸ ਗੁਰ ਪ੍ਰਗਟੇ, ਕਰਕੇ ਗੁਰੂ ਦੀ ਕਾਰ ॥੨॥
ਮਹਿਮਾ ਗੁਰ ਅਰਜਨ ਦੀ, ਉਪਜੀ ਜੱਗ ਤੇ ਆਣ,
ਕੱਲ ਜੁੱਗ ਤਾਰਨ ਹਿੱਤ, ਲਾਈ ਸੇਵਾ ਉਸ ਕਾਰ ॥੩॥
ਸੁਣ ਕੇ ਸੰਤ ਸਿੱਧ ਆਏ, ਲਿਖਿਆ ਮਸਤਕ ਭਾਗ।
ਇਨ੍ਹਾਂ ਗੁਰਸਿੱਖਾਂ ਵਿਚ, ਕਰੇ ਸੰਗੋ ਸੇਵਾ ਕਾਰ ॥੪॥
ਇਹ ਗੁਰ ਪਿਆਰਾ ਸੰਗ, ਢੇਸੀਆਂ ਮੇਂ ਰਹਾਏ।
ਜਿਨ੍ਹਾਂ ਕਾਰ ਸੇਵਾ ਹਿੱਤ, ਦਿਤਾ ਤਨ ਮਨ ਲਾਏ ॥੫॥

ਬੈਂਤ–ਦੱਸਾਂ, ਜਨਮ ਤੇ ਕਰਨੀ ਹੋਰ ਸਾਰੀ,
ਬਾਬਾ ਸੰਗ ਸੀ ਕੀਤੀ ਜੋ ਸੰਗਤੇ।
ਸਾਰੀ ਲਿਖਣੇ ਵਿਚ ਨਾ ਆ ਸੱਕੇ,
ਸੁਣ, ਕਰਨੀ ਤੇ ਧਰ ਧਿਆਨ ਸੰਗਤੇ।
ਜਨਮ ਲਿਆ ਸੀ ੧੬੩੦ ਬਿ: ਦੇ ਵਿਚ,
ਸ਼ੁਭ ਵਸਾਖੀ ਤੇ ਦਿਨ ਸੋਮਵਾਰ ਸੰਗਤੇ।
ਰਾਜੋ ਮਾਤਾ ਤੇ ਪਿਤਾ ਦਾਤੂ ਨਾਂ ਦਾ ਸੀ,
ਕਾਰ ਇਨ੍ਹਾਂ ਦੀ ਸੀ ਜ਼ਿਮੀਂਦਾਰ ਸੰਗਤੇ।
ਰਹਿਣੇ ਵਾਲੇ ਢੇਸੀਆਂ ਸੰਗ ਦੇ ਸੀ,
ਕਾਰ ਸੇਵਾ ਤੋਂ ਹਾਂ, ਬਲਿਹਾਰ ਸੰਗਤੇ।

ਦਾਤਾ ਹੱਥ ਦਾ ਸੱਚ ਹੀ ਸੀ ਦਾਤਾ,
ਸੇਵਾ ਸੰਤਾਂ ਦੀ ਸਮਝੇ ਕਾਰ ਸੰਗਤੇ।
ਪੁਤਰ ਜਨਮਿਆ ਉਸ ਦੇ ਘਰ ਇਕੋ,
ਮਿੱਠੀ ਬੋਲੀ ਸੀ ਉਹਦੀ ਕਮਾਲ ਸੰਗਤੇ।
ਪਿਤਾ ਨਾਲ ਸਦਾ ਇਹ ਕਾਰ ਕਰਦਾ,
ਸੇਵਾ ਸੰਤਾਂ ਵੱਲ ਰਖੇ ਖਿਆਲ ਸੰਗਤੇ।
ਜਿਵੇਂ ਜਲ ਨਾਲ ਮਛਲੀ ਤਰਿਪਤ ਰਹਿੰਦੀ,
ਨਾਲ ਸੰਤਾਂ ਰਹੇ ਇਹ ਪ੍ਵਾਰ ਸੰਗਤੇ।
ਜੋਧਾ ਰਖਿਆ 'ਦਾਤਾ' ਨਾਂ ਇਹਦਾ,
ਰਖੇ ਸਭ ਨੂੰ ਇਹ ਨਿਹਾਲ ਸੰਗਤੇ।
ਨਾਲ ਪਿਤਾ ਦੇ ਸਦਾ ਇਹ ਕਾਰ ਸਿਖੇ,
ਗੁਰ ਸੇਵਾ ਵਲ ਰਹੇ ਤਿਆਰ ਸੰਗਤੇ।
ਉਮਰ ਪੰਦਰਾਂ ਸਾਲ ਇਉਂ ਕਰਦਾ,
ਜਿਵੇਂ ਬਾਲ ਹੈ ਕੋਈ ਨਿਦਾਨ ਸੰਗਤੇ।
ਮਾਪੇ ਪਾਲਦੇ ਲਾਡ ਲਡਾਣ ਨਾਲੇ,
ਸੁੰਦਰ ਵੇਖ ਕੇ ਹੋਣ ਨਿਹਾਲ-ਸੰਗਤੇ।
ਕਰੇ ਸੇਵਾ ਪੂਰੀ ਇਹ ਮਾਪਿਆਂ ਦੀ,
ਸਾਰੀ ਜਾਣਦਾ ਹੱਥ ਦੀ ਸਾਰ ਸੰਗਤੇ।
ਸੇਵਾ ਮਾਪਿਆਂ ਦੀ ਕਰੇ ਜੋ ਬਾਲਕ,
ਸੋਭਾ ਮਿਲਦੀ ਜਗ ਤੇ ਆਣ ਸੰਗਤੇ।
ਕਦੇ ਰਬ ਵੀ ਕਦਰ ਹੈ ਪਾ ਲੈਂਦਾ,
ਦਿੰਦਾ ਬਦਲ ਹੈ ਉਸ ਦੇ ਭਾਗ ਸੰਗਤੇ।
ਚੰਦ ਨਾਲ ਚਕੋਰ ਜੇ ਪ੍ਰੀਤ ਲਾਵੇ,

ਚੰਦ ਮਸਿਆ 'ਚੋਂ ਆਵੇ ਬਾਹਰ ਸੰਗਤੇ ।
ਪ੍ਰੇਮ ਇਕ ਚਕੋਰ ਦੀ ਤਾਂਘ ਲਈ,
ਚਾਨਣ ਹੁੰਦਾ ਹੈ ਸਾਰੇ ਆਣ ਸੰਗਤੇ ।
ਦੋਹਰਾ—ਇਕ ਦਿਨ ਮਾਲਵੇ ਵਲੋਂ, ਸਿਖ ਗੁਰੂ ਦੇ ਆਏ ।
ਹੋ ਗਈ ਰਾਤ ਇਹ ਪੁਛਦੇ, ਰਹਿਣੇ ਲਈ ਕੋਈ ਥਾਏਂ।
ਬੈਂਤ—ਪੰਜੇ ਸਿਖ ਜਾ ਢੇਸੀਏ ਆ ਪਹੁੰਚੇ,
ਪੁਛਣ ਲਗੇ ਇਹ ਰਹਿਣ ਲਈ ਥਾਂ ਕੋਈ ।
ਆਉਂਦਾ ਦੇਖ ਕੇ ਜਮੀਂਦਾਰ ਆਖਦੇ ਨੇ,
ਸਾਨੂੰ ਰਖ ਲਵੇ ਭਾਈ ਰਾਤ ਕੋਈ ।
ਜਾਣੇ ਵਾਲਿਆ ਵੀਰਨਾਂ ਦਸ ਜਾਵੀਂ,
ਏਥੇ ਝੱਲੇ ਪ੍ਰਦੇਸੀ ਦੀ ਝਾਲ ਕੋਈ ।
ਅੱਗੇ ਬੈਲ ਤੇ ਸਿਰ ਤੇ ਸਨ ਪੱਠੇ,
ਢੇਸੀ ਪਿੰਡ ਦਾ ਇਹ ਜ਼ਮੀਂਦਾਰ ਕੋਈ ।
ਛੇਤੀ ਛੇਤੀ ਇਹ ਪੁਟਦਾ ਪੈਰ ਆਵੇ,
ਘਰ ਜਾਣ ਦੀ ਦਿੱਸਦੀ ਕਾਹਲ ਕੋਈ ।
ਜੋਧਾ ਆਉਂਦਾ ਮੇਰੇ ਹੀ ਪਿਛੇ,
ਪੁਛੋ ਉਸ ਨੂੰ ਹੋਰ ਨਾ ਥਾਂ ਕੋਈ ।
ਪਿਉ ਉਸਦਾ ਬਣਿਆ ਹੈ ਦਾਤਾ,
ਝਲੇ ਹੋਰ ਨਾ, ਏਥੇ ਝਾਲ ਕੋਈ ।
ਉਤਰ ਦਿਤਾ ਦੇਖੋ ਕੀ ਇਹਨੇ,
ਝੱਲ ਸਕੇ ਨਾ ਸੰਤਾਂ ਦੀ ਝਾਲ ਕੋਈ ।
ਆ ਜਾਣ ਜੇ ਆਪਣੇ ਸਾਕ ਕਿਤੇ,
ਖੁਸ਼ੀ ਵਾਲੀ ਨਾ ਰਹਿੰਦੀ ਹੱਦ ਕੋਈ ।

ਘਿਉ ਖੰਡ ਦੇ ਨਾਲ ਕਰਨ ਆਦਰ,
ਖਾ ਜਾਵੇ ਨਾ ਰੋਟੀ ਪਰ ਹੋਰ ਕੋਈ ।
ਜੋਧਾ ਕੋਲ ਆਇਆ ਸਿਖਾਂ ਪੁਛ ਕੀਤੀ,
ਕੀ ਰਹਿੰਦਾ ਏਸ ਪਿੰਡ ਦਾਤਾਰ ਕੋਈ ।
ਰਹਿਰਾਸ ਦਾ ਵੇਲਾ ਹੋਈ ਜਾਵੇ,
ਲਭੇ ਰਹਿਣ ਦੇ ਲਈ ਨਾ ਥਾਂ ਕੋਈ ।
ਹੱਥ ਜੋੜ ਜੋਧਾ ਖੜਾ ਹੋਇਆ,
ਹਾਜਰ ਦਾਸ ਹੈ ਸੰਤ ਜੇ ਆਏ ਕੋਈ ।
ਜੋਧਾ ਤੁਰਦਾ ਸਿਖਾਂ ਨੂੰ ਨਾਲ ਲੈ ਕੇ,
ਖੱਟ ਤੁਰਿਆ ਜਿਵੇਂ ਹੈ ਖੱਟ ਕੋਈ ।
ਦਿਲੋਂ ਖੁਸ਼ੀ ਇਹੋ, ਕਰੂੰ ਮੈਂ ਸੇਵਾ,
ਮੁਖ ਚੜ੍ਹਿਆ ਸੁਹਣਾ ਚੰਨ ਕੋਈ ।
ਦੋਹਰਾ—ਜੋਧੇ ਵੇਹੜੇ ਦੇ ਵਿਚ ਆਏ, ਦਿਤਾ ਮੰਜਾ ਡਾਹ ।
ਚੁਕ ਲਿਆਏ ਖੇਸ ਇਹ, ਕੀਲੀ ਉਤੋਂ ਲਾਹ ॥੭॥
ਬੈਂਤ—ਸਿਖ ਗੁਰੂ ਦੇ ਬੈਠ ਗਏ ਆਣ ਏਥੇ,
ਜੋਧੇ ਵਲ ਧਿਆਨ ਸੀ ਲਾਉਣ ਲਗੇ ।
ਇਹ ਬਾਲ ਉਮਰ ਨਿਦਾਨ ਹੀ ਹੈ,
ਬੜੀ ਸੇਵਾ ਤੇ ਕਰਨ ਵਿਚਾਰ ਲਗੇ ।
ਏਨੇ ਚਿਰ ਨੂੰ ਮਾਤਾ ਆਉਂਦੀ ਹੈ,
ਚੋਇਆ ਗਊ ਦਾ ਦੁਧ ਲਿਆ ਰਖੇ ।
ਆਏ ਘਰ ਨੇ ਕੇਹੜੇ ਸਾਕ ਸਾਡੇ,
ਪੁਤ੍ਰ ਤਾਈਂ ਇਹ ਨਾਲ ਪਿਆਰ ਆਖੇ ।
ਆਏ ਸੱਚੇ ਨੇ ਘਰ ਇਹ ਸਾਕ ਸਾਡੇ,

ਜੋਧਾ ਸਿੰਗ ਜੀ ਆਖ ਸੁਨਾਣ ਲੱਗੇ।
ਸੁਣ ਪੁੱਤ ਦੇ ਬਚਨ ਪ੍ਰੇਮ ਵਾਲੇ,
ਮਾਤਾ ਸਿਖਾਂ ਵਲ ਕਰਨ ਧਿਆਨ ਲੱਗੇ।
ਆਏ ਕਿਥੋਂ ਤੇ ਕਿੱਤ ਵਲ ਤੁਸਾਂ ਜਾਣਾ,
ਸਿਖਾਂ ਕੋਲੋਂ ਇਹ ਮਾਤਾ ਪੁਛਾਣ ਲੱਗੇ।
ਸੁਣੋ ਮਾਤਾ ਦੇ ਬਚਨ ਪ੍ਰੇਮ ਵਾਲੇ,
ਸਿਖ,ਗੁਰ ਸੇਵਾ ਦਾ ਹਾਲ ਸੁਨਾਣ ਲੱਗੇ।
ਜਾਣਾ ਅਸੀਂ ਗੁਰੂ ਦੇ ਚੱਕ ਮਾਤਾ,
ਅੰਮ੍ਰਿਤਸਰ ਜੋ ਗੁਰੂ ਵਸਾਣ ਲੱਗੇ।
ਗੁਰੂ ਨਾਨਕ ਦੀ ਗੱਦੀ ਤੇ ਵਿਚ ਮਾਝੇ,
ਅਰਜਣ ਗੁਰੂ ਇਹ ਥਾਂ ਬਨਾਣ ਲੱਗੇ।
ਸ਼ੁਰੂ ਕੀਤੀ ਗੁਰਾਂ ਨੇ ਕਾਰ ਉਹਦੀ,
ਦੁਖ ਦਰਦ ਉਹ ਸਭੇ ਮਿਟਾਣ ਲੱਗੇ।
ਦਰਸ਼ਨ ਗੁਰਾਂ ਦਾ ਮੁੱਚ ਅਮੋਲ ਹੀਰਾ,
ਮਾਤਾ ਅਸੀਂ ਵੀ ਇਹੋ ਪਾਣ ਚੱਲੇ।
ਗੁਰੂ ਪੰਚਮ ਦਾ ਸੁਣ ਕੇ ਨਾਂ ਮਾਤਾ,
ਧੰਨ ਧੰਨ ਗੁਰੂ ਅਰਜਨ ਗਾਣ ਲੱਗੇ।
ਦੋਹਰਾ--ਚਰਨ ਧੁਆਵਨ ਦੇ ਲਈ, ਲਗੇ ਕਰਨ ਇਹ ਕਾਰ।
ਪਾਣੀ ਗਰਮ ਕਰਾਇ ਕੇ, ਵਿਚ ਗੜਵੇ ਦੇ ਪਾਣ।
ਛੈਂਤ–ਮਾਤਾ ਲੱਗੀ ਕਰਨ ਤਿਆਰ ਲੰਗਰ,
ਜੋਧਾ ਕਰਨ ਸੇਵਾ ਸੀ ਬਾਠ ਲੱਗਾ।
ਹੋਇਆ ਵੇਖ ਵੇਲਾ ਰਹਿਰਾਂਸ ਵਾਲਾ,
ਇਕ ਸਿੱਖ, ਕਰਨ ਸੀ ਪਾਠ ਲੱਗਾ।

ਪ੍ਰੇਮ ਹੈ ਸੀ ਸਾਰੇ ਪਰਵਾਰ ਨੂੰ ਹੀ,
ਜੋਧਾ ਬੈਠ ਕੇ ਗੁਰੂ ਧਿਆਨ ਲੱਗਾ।
ਬਾਣੀ ਏਸ ਦੇ ਵਿਚ ਸੀ ਮਸਤ ਸਾਰੇ,
ਅਨੰਦ ਬਾਣੀ ਦਾ ਸਭ ਨੂੰ ਆਉਣ ਲੱਗਾ।
ਕਰ ਪਾਠ ਪੂਰਾ ਅਰਦਾਸ ਹੋਈ,
ਪਰਵਾਰ ਗੁਰੂ ਚਰਨਾਂ ਤੇ ਸੀਸ ਝੁਕਾਨ ਲੱਗਾ।
ਮਾਤਾ ਲੰਗਰ ਤਿਆਰ ਵੀ ਕਰ ਲਿਆ,
ਫੇਰ ਲੰਗਰ ਦੀ ਜੋਧਾ ਕਾਰ ਲੱਗਾ।
ਥਾਲ ਮਾਂਜ ਕੇ ਹਥੀਂ ਲਿਆ ਰਖੇ,
ਜੋਧਾ ਲੰਗਰ ਸੀ ਫੇਰ ਵਰਤਾਣ ਲੱਗਾ।
ਇਕ ਕ੍ਰਿਤ ਕਮਾਈ ਦਾ ਸੀ ਲੰਗਰ,
ਪਰੇਮ ਰੱਸ ਜੋਧਾ ਵਿਚ ਪਾਣ ਲੱਗਾ।
ਇਕ ਫੁਲ ਤੇ ਰਖ ਕੇ ਹੋਰ ਕਲੀਆਂ,
ਮੈਹਕ ਹੋਰ ਸੀ ਇਹ ਵਧਾਣ ਲੱਗਾ।
ਲੰਗਰ ਸਭ ੇ ਤਾਈਂ ਛਕਾ ਕਰਕੇ,
ਅਗੋਂ ਹੱਥ ਸੀ ਇਹ ਧੁਆਨ ਲੱਗਾ।
ਪਿਛੋਂ ਆਪ ਇਹ ਲੰਗਰ ਛੱਕ ਕਰਕੇ,
ਜਾਕੇ ਰਾਤ ਦੀ ਸੇਵਾ ਕਾਰ ਲੱਗਾ।
ਦੋਹਰਾ--ਬਿਸਤਰ ਲਾਕੇ ਪ੍ਰੇਮ ਦੇ, ਫਿਰ ਦੁਧ ਛਕਾਏ ਆਣ।
ਸੇਵਾ ਕਰਕੇ ਦੁਧ ਦੀ, ਚਾਪੀ ਵਿਚ ਚਿੱਤ ਲਾਣ॥
ਬੈਂਤ--ਕੀਰਤਨ ਸੋਹਿਲਾ ਪੜ੍ਹ ਗੁਰ ਸਿੱਖਾਂ,
ਲਾਇਆ ਆਸਣ ਰੈਣ ਬਤਾਣ ਲਈ।
ਬੜੇ ਪਿਆਰ ਤੇ ਪਰੇਮ ਦੇ ਨਾਲ ਸਿੱਖਾਂ,

ਦਿੱਤੀ ਆਗਿਆ ਜੋਧੇ ਨੂੰ ਸੌਣ ਲਈ।
ਰਾਤ ਲੰਘਦੀ ਤੜਫਦੇ ਵਾਂਗ ਮੱਛੀ,
ਚਾਹ ਦਿਲ ਵਿਚ, ਸੋਚੇ ਗੁਰ ਦਰਸ ਲਈ।
ਗੁਰੂ ਦਿੱਤਾ ਜੇ ਜਨਮ ਜਹਾਨ ਉਤੇ,
ਸੇਵਾ ਆਪਣੀ ਵਿਚ ਸਦਾ ਲਾ ਰੱਖੀਂ।
ਤੇਰੇ ਨਾਲ ਇਕ ਪਰੇਮ ਦੀ ਤਾਰ ਹੋਣਾ,
ਮੇਰਾ ਸਦਾ ਤੂੰ ਗੁਰੂ ਧਿਆਨ ਰੱਖੀਂ।
ਵਿਚ ਸੋਚਾਂ ਲੰਘਦੀ ਰਾਤ ਇਹ,
ਹੋਈ ਜੋਧੇ ਸੀ ਜਦੋਂ ਪਰਭਾਤ ਵੇਖੀ।
ਗਾਗਰ ਚੁੱਕ ਕੇ ਸੀਸ ਪਰੇਮ ਵਾਲੀ,
ਇਸ਼ਨਾਨ ਕਰਨ ਲਈ ਭਰ ਲਿਆ ਰੱਖੀ।
ਸਿੱਖਾਂ ਉਠ ਇਸ਼ਨਾਨ ਤੇ ਪਾਠ ਕੀਤਾ,
ਬਿਰਤੀ ਫਿਰ ਗੁਰ ਚਰਨਾਂ ਨਾਲ ਲੀਨ ਰੱਖੀ।
ਪੜ੍ਹ ਬਾਣੀ ਸਿੱਖਾਂ ਆਨੰਦ ਪੜ੍ਹਿਆ,
ਤਿਆਰ ਹੋਏ ਫਿਰ ਸਭੇ ਅਰਦਾਸ ਲਈ।
ਬਾਣੀ ਸੁਣ ਅਰਦਾਸ ਸੁਣ ਜੋਧੇ,
ਤਿਆਰੀ ਕਰਦਾ ਫੇਰ ਪਰਸ਼ਾਦਿ ਲਈ।
ਲੰਗਰ ਛੱਕ ਸਿੱਖਾਂ ਇਹ ਪਰੇਮ ਵਾਲਾ,
ਫਿਰ ਹੁੰਦੇ ਤਿਆਰ ਗੁਰੂ ਦਰਸ਼ ਲਈ।
ਬਾਣੀ ਸੱਚ ਹੀ ਜਾਦੂ ਹੈ ਵੱਡਾ,
ਪਾਪੀ ਦਿਲਾਂ ਨੂੰ ਵੱਸ ਇਹ ਕਰਨ ਲਈ।
'ਸੱਜਨ' ਜਿਹੇ ਵੀ ਜਿਸ ਵੱਸ ਕੀਤੇ,
ਪੱਥਰ ਦਿਲਾਂ ਦੇ ਮੋਮਨ ਕਰਨ ਲਈ।

ਪਰੇਮ ਰਸ ਵਿਚ ਰਤਿਆ ਸੀ ਜੋਧਾ,
ਦਿਲੋਂ ਚਾਹ ਸੀ ਬਾਣੀ ਸੁਨਾਣ ਲਈ।
ਆਖੇ, ਕਰੋ ਮੇਹਰ ਤੇ ਹੋਵੋ ਦਿਹਾਲ ਤੁਸੀਂ,
ਠਾਂਹਰੋ ਇਕ ਦਿਨ ਬਾਣੀ ਸੁਨਾਣ ਲਈ।
ਸੁਣੇ ਜੋਧੇ ਦੇ ਬਚਨ ਜਾਂ ਪਰੇਮ ਵਾਲੇ,
ਸਿਖਾਂ ਸਮਝਿਆ ਤੜਫਦਾ ਗੁਰਾਂ ਲਈ।
ਦਸਣ ਲਗੇ ਜੋਧੇ ਨੂੰ ਸਿੱਖ ਚਾਰੇ,
ਅਰਜਨ ਗੁਰੂ ਨੇ ਸੱਚੀ ਹੈ ਕਾਰ ਲਾਈ।
ਕਰਮਾਂ ਵਾਲਾ ਇਹ ਕਾਰ ਕਮਾਏ ਭਾਈ,
ਸਾਨੂੰ ਕਾਹਲੀ ਹੈ ਬਹੁਤੀ ਏਸ ਲਈ।
ਭਾਗਾਂ ਵਾਲੇ ਹੀ ਹਿੱਸਾ ਪਾਉਣ ਓਥੇ,
ਚਲੇ ਅਸੀਂ ਵੀ ਇਹੋ ਕਮਾਣ ਲਈ।
ਦੋਹਰਾ--ਟਹਿਲ ਮਹਿਲ ਤਾਕੋ ਮਿਲੇ, ਜਾਕੋ ਸਾਧ ਕ੍ਰਿਪਾਲ।
ਸਤਿਗੁਰ ਬਚਨ ਸੁ ਭਾਖਿਉ, ਸੁੰਦਰ ਨਾਮ ਅਪਾਰ।
ਟਹਿਲ ਮਹਿਲ ਦਾ ਸੁਣਕੇ ਨਾਂ ਜੋਧਾ,
ਦਿਲ ਵਿਚ ਸੀ ਕਿਸੇ ਸੋਚ ਲੱਗਾ।
ਹੱਥ ਜੋੜ ਕੇ ਆਖਦਾ ਮਾਪਿਆਂ ਨੂੰ,
ਨਾਲ ਜਾਣ ਲਈ ਤਰਲੇ ਪਾਣ ਲੱਗਾ।
ਜੇ ਦਿਉ ਆਗਿਆ ਮੈਂ ਜਾਵਾਂ ਨਾਲ ਸਿਖਾਂ,
ਮਿਠੇ ਬੋਲ ਇਹ ਆਖ ਸੁਨਾਣ ਲੱਗਾ।
ਮਾਂ ਪਿਉ ਵੀ ਜਾਣਦੇ ਪਰੇਮ ਨੂੰ ਸੀ,
ਪਿਤਾ ਹੱਸਕੇ ਬਚਨ ਸੁਨਾਣ ਲੱਗਾ।
ਜਾ ਨਾਲ ਸਿੱਖਾਂ ਦੇ ਤੂੰ ਬੇਟਾ,

ਸੀਸ ਉਤੇ ਸੀ ਦੇਣ ਪਿਆਰ ਲੱਗਾ।
ਮਾਤਾ ਵੱਲ ਵੀ ਸੀਸ ਝੁਕਾ ਜੋਧਾ,
ਆਸ਼ੀਰਵਾਦ ਇਹਨਾਂ ਤੋਂ ਲੈਣ ਲੱਗਾ।
ਨਾਲ ਖੁਸ਼ੀ ਦੇ ਪੁੱਤ ਨੂੰ ਤੋਰ ਦਿੱਤਾ,
ਤਿਆਰ ਨਾਲ ਚਾਹ ਦੇ ਜੋਧਾ ਹੋਣ ਲੱਗਾ।
ਜਿਗਰਾ ਵੇਖੋ ਏਸ ਮਾਂ ਪਿਉ ਵਾਲਾ,
ਇਕੱਲਾ ਪੁਤ੍ਰ ਵੀ ਸੇਵਾ ਕਾਰ ਲੱਗਾ।
ਦੋਹਰਾ--ਸੁਣੇ ਬੱਚਨ ਮਾਂ ਪਿਉਂ ਦੇ, ਜੋਧਾ ਤੁਰਿਆ ਨਾਲ।
ਆਪ ਤਰੇ ਭਵਜਲ ਤੋਂ, ਦਿੰਦਾ ਸਭ ਕੁਲ ਤਾਰ।
ਬੈਂਤ--ਮਾਤਾ ਪਿਤਾ ਦੀ ਆਗਿਆ ਪਾ ਜੋਧਾ,
ਢੇਸੀ ਪਿੰਡ ਚੋਂ ਹੋ ਤਿਆਰ ਉੱਠੇ।
ਵੇਲੇ ਅੰਮ੍ਰਤ ਬਿਆਸ ਪਾਰ ਕੀਤੀ,
ਜਾਕੇ ਪਹੁੰਚੇ ਜਾਂ ਸੇਵਾ ਅਸਥਾਨ ਉੱਤੇ।
ਵਿਚ ਦਿਵਾਨ ਦੇ ਗੁਰੂ ਜੀ ਸਨ ਬੈਠੇ,
ਆਸਾ ਵਾਰ ਦਾ ਭੋਗ ਸੀ ਪਾਣ ਏਥੇ।
ਕਰਦਾ ਦਰਸ਼ ਜਾਂ ਜੋਧਾ ਗੁਰੂ ਜੀ ਦੇ,
ਦਿਸੇ, ਸੂਰਜ ਚੰਨ ਵੀ ਚਰਨੀ ਪਏ ਏਥੇ।
ਮਿਲੇ ਸੁੱਖ ਨਾ ਜੇਹੜਾ ਜਹਾਨ ਉੱਤੇ,
ਮਿਲਦਾ ਸੱਚ ਹੀ ਦਿਸੇ ਉਹ ਏਥੇ।
ਅਰਜਨ ਗੁਰੂ ਜੀ ਆਪ ਫਰਮਾਣ ਇਹ,
ਕਾਰ ਸੇਵਾ ਦਾ ਹੁਕਮ ਸੁਨਾਣ ਏਥੇ।
ਹੈ ਸੱਨ ਰੋਜ਼ ਦੇ ਜੇਹੜੇ ਸੇਵਕਾਰੀ,
ਆਪੋ ਆਪਣੀ ਸੇਵ ਕਮਾਣ ਏਥੇ।

ਸੇਵਾ ਕਾਰੀ ਆਉਂਦੇ ਜੋ ਨਿੱਤ ਨਵੇਂ,
ਆਣ ਗੁਰਦਾਸ ਜੀ ਕਰਦੇ ਪੇਸ਼ ਏਥੇ ।
ਪੰਚਮ ਗੁਰੂ ਜੀ ਸਿਖ ਇਹ ਨਵੇਂ ਆਏ,
ਕਰੋ ਹੁਕਮ ਤਾਂ ਕਰਨ ਇਹ ਕਾਰ ਏਥੇ ।
ਚਾਰ ਸਿੱਖ ਤੇ ਪੰਜਵਾਂ ਹੈ ਜੋਧਾ,
ਗੁਰੂ ਚਰਨਾਂ ਤੇ ਸੀਸ ਨਿਵਾਣ ਏਥੇ ।
ਅੰਤਰ ਜਾਮੀ ਸੀ ਗੁਰੂ ਕਰਤਾਰ ਆਪੇ,
ਭੇਦ ਸਿਖਾਂ ਦੇ ਮੂੰਹੋਂ ਖੁਲ੍ਹਾਣ ਏਥੇ ।
ਹੱਥ ਜੋੜ ਹੋਏ ਸਿੱਖ ਗੁਰੂ ਅਗੇ,
ਆਪੋ ਆਪਣਾ ਸਭ ਪਤਾ ਸੁਨਾਣ ਏਥੇ ।
ਦੇਸ ਮਾਲਵਾ ਪਖੋਂ ਹੈ ਪਿੰਡ ਸਾਡਾ,
ਫਿਰ ਆਪਣੇ ਨਾਮ ਸੁਨਾਣ ਏਥੇ ।
ਗੋਲਾ ਪੈਰਾਣਾ ਮੋਹਣਾ ਗੋਇੰਦਾ,
ਆਇਆ ਜੋਧਾ ਬਾਲ ਇਹ ਨਾਲ ਏਥੇ ।
ਦੁਆਬੇ ਵਿਚ ਗੁਰੂ ਜੀ ਪਿੰਡ ਏਹਦਾ,
ਨਾਂ ਢਸੀਆਂ, ਰਹੇ ਸੀ ਰਾਤ ਏਥੇ ।
ਮਾਪੇ ਏਹਦੇ ਪ੍ਰੇਮੀ ਗੁਰੂ ਤੇਰੇ,
ਜੋਧਾ ਭੇਜਿਆ ਕਾਰ ਲਈ ਬਾਲ ਏਥੇ ।
ਸੰਗੀ ਸਾਡੇ ਸੰਗ ਬਣਾਨ ਲਈ,
ਸੇਵਾ ਕਾਰ ਵਿਚ ਹਿੱਸਾ ਪਾਣ ਏਥੇ ।
ਦੋਹਰਾ--ਹੋਏ ਗੁਰੂ ਦਿਆਲ, ਜੋਧਾ ਸੰਗ ਸੰਤਨ ਕੀਨ ॥
ਨਾਮ ਏਸ ਦਾ ਅੱਜ ਤੋਂ, ਸੰਗੋ ਅਸੀਂ ਰੱਖ ਦੀਨ ॥
ਬੈਂਤ--ਚੇਹਰਾ ਸ਼ਾਂਤੀ ਨਾਲ ਭਰਪੂਰ ਦਿਸੇ,

ਸੰਗੋ ਗੁਰਾਂ ਨੂੰ ਸੀਸ ਝੁਕਾਣ ਲਗੇ।
ਸੰਗੋ ਰਖਿਆ ਗੁਰਾਂ ਨੇ ਨਾਂ ਏਹਦਾ,
ਸੰਗਤ ਨਾਲ ਇਹ ਕਾਰ ਕਮਾਣ ਲਗੇ।
ਪਤਾ ਲੰਗਰ ਦਾ ਗੁਰੂ ਕਰਨ ਲਈ,
ਭਾਈ ਗੁਰਦਾਸ ਨੂੰ ਆਖ ਸੁਨਾਣ ਲਗੇ।
ਸਿੱਖ ਆਏ ਨੇ ਨਵੇਂ ਜੋ ਅੱਜ ਭਾਈ,
ਪਤਾ ਦਸੋ, ਲੰਗਰ ਦਾ, ਗੁਰੂ ਸੁਨਾਣ ਲਗੇ।
ਭਾਈ ਗੁਰਦਾਸ ਆਖਣ ਸੁਣੋ ਸਿਖੋ,
ਮੋਦੀ ਖਾਨਾ ਸੀ ਇਹ ਦਖੌਣ ਲਗੇ
ਗੁਰਾਂ ਖੋਲ੍ਹੀ ਦੁਕਾਨ ਇਹ ਅੰਨ ਵਾਲੀ,
ਸੇਵਾ ਕਾਰੀ ਸਭ ਅੰਨ ਲਜਾਣ ਲਗੇ।
ਬਹੀ ਖਾਤੇ ਨਾਂ, ਰੋਜ਼ ਲਿਖਾ ਸਭੇ,
ਲੰਗਰ ਮਰਜ਼ੀ ਦਾ ਆਪੇ ਬਨਾਣ ਲਗੇ।
ਚੱਲਦਾ ਗੁਰਾਂ ਦਾ ਲੰਗਰ ਵੀ ਨਿੱਤ ਹੈਗਾ,
ਇਹ ਗੁਰੂ ਮਰਜ਼ੀ ਦੀ ਖੁੱਲ੍ਹ ਵਰਤਾਣ ਲਗੇ।
ਤੰਗੀ ਜਿਸ ਨੂੰ ਦਿਸੇ ਵਿਚ ਲੰਗਰ,
ਉਹਦੀ ਖੁਸ਼ੀ ਲਈ ਇਹ ਲੁਟਾਣ ਲਗੇ।
ਇਹ ਸੁਣ ਸੰਗੋ ਤੇ ਨਾਲ ਸੰਗੀ,
ਪਹਿਲੇ ਦਿਨ ਸੀ ਨਾਮ ਲਿਖਾਣ ਲਗੇ।
ਅੰਨ ਲੈ ਤੇ ਭੋਜਨ ਕਰ ਇਹ,
ਸੇਵਾ ਕਾਰ ਸੀ ਫਿਰ ਕਮਾਣ ਲਗੇ।
ਅੰਮ੍ਰਿਤ ਵਰਸਦਾ ਦੇਖ ਖੁਸ਼ੀ ਅੰਦਰ,
ਧੰਨ ਧੰਨ ਗੁਰੂ ਅਰਜਨ ਸਭ ਜਾਪ ਲਗੇ।

ਦੋਹਰਾ–ਸੰਗੋ ਸੇਵਾ ਕਾਰ ਹਿੱਤ, ਲਿਆ ਮੜਾਸਾ ਬੰਨ੍ਹ ।
ਕਹੀ ਹੱਥ ਸਿਰ ਟੋਕਰੀ, ਮੁਖੋਂ ਆਖੇ ਗੁਰ ਧੰਨ ।
ਬੈਂਤ–ਸਿਖ ਗੁਰੂ ਦੇ ਆਏ ਜੋ ਨਾਲ ਚਾਰੇ,
ਸੇਵਾ ਕਾਰ ਵਿਚ ਚਿੱਤ ਸੀ ਲਾਣ ਇਹ ।
ਪਰੇਮ ਰੱਸ ਦੇ ਵਿਚ ਸੀ ਲੀਨ ਜੋਧਾ,
ਲੱਗਾ ਪਰੇਮ ਦੀ ਕਾਰ ਕਮਾਣ ਇਹ ।
ਹੋਰ ਛਡ ਕੇ ਦਿਲੋਂ ਖਿਆਲ ਸਾਰੇ,
ਲਗਾ ਗੁਰਾਂ ਨਾਲ ਲਿਵ ਸੀ ਲਾਣ ਇਹ ।
ਰੋਜ਼ ਲੰਗਰ ਲਈ ਅੰਨ ਲਿਆਣ ਸਾਰੇ,
ਮੋਦੀਖਾਨੇ ਵਿਚ ਨਾਮ ਲਿਖਾ ਇਹ ।
ਜੋਧਾ ਬਾਲ ਵੀ ਨਾਲ ਸੀ ਕਾਰ ਕਰਦਾ,
ਬੈਠਾ ਵਖਰੀ ਰੀਤ ਚਲਾ ਇਹ ।
ਕਾਰ ਸੇਵਾ ਰਾਤ ਤੇ ਦਿਨ ਕਰਦਾ,
ਲੰਗਰ ਛਕੇ ਨਾ ਅੰਨ ਲਿਆ ਇਹ ।
ਵੇਲੇ ਅੰਮ੍ਰਿਤ ਦੇ ਬਾਣੀ ਨਿੱਤ ਪੜ੍ਹੇ,
ਕੀਰਤਨ ਸੋਹਲਾ ਪੜ੍ਹਦਾ ਵੇਲੇ ਸੌਣ ਇਹ।
ਬਾਕੀ ਸੁਆਸ ਵਿਰਥਾ ਨਾ ਜਾਣ ਦੇਵੇ,
ਧੰਨ ਧੰਨ ਗੁਰੂ ਅਰਜਨ ਗਾਏ ਇਹ ।
ਨਾਲ ਸੀਸ ਦੇ ਟੋਕਰੀ ਬੰਨ੍ਹ ਸੰਗੋ,
ਰਾਤ ਦਿਨ ਨਾ ਸੀਸ ਤੋਂ ਲਾਹੇ ਇਹ ।
ਪੰਚਮ ਗੁਰੂ ਜੀ ਖੜੇ ਸਨ ਹਰਿਮੰਦਰ,
ਭਾਈ ਸੰਗੋ ਨੂੰ ਅੱਜ ਬੁਲਾਣ ਇਹ ।
ਵੇਲਾ ਅੰਮ੍ਰਿਤ ਦਾ ਗੁਰਾਂ ਵਾਜ ਮਾਰੀ,

ਭਾਈ ਸੰਗੋ ਜੀ ਮੁਖੋਂ ਫੁਰਮਾਣ ਇਹ।
ਮੁਖ ਤੁਕ ਸੀ ਆਸਾ ਵਾਰ ਵਾਲੀ,
ਗੁਰਾਂ ਅਗੇ ਖੜਾ ਹੱਥ ਜੋੜ ਇਹ।
ਸੁਣ ਤੁੱਕ ਆਸਾ ਵਾਰ ਵਾਲੀ,
ਬਾਣੀ ਹੋਰ ਦੀ ਦਿੰਦੇ ਦਾਤ ਇਹ।
ਵਾਜ ਮਾਰ ਕੇ ਕਹਿਣ ਗੁਰਦਾਸ ਤਾਈਂ,
'ਸੁਖਮਨੀ' ਸੰਗੋ ਨੂੰ ਕੰਠ ਕਰਾਣ ਇਹ।
ਭਾਈ ਗੁਰਦਾਸ ਜੀ ਆਖਣ ਸੱਤ ਬਚਨ,
ਆਪ ਸੰਗੋ ਨੂੰ ਕੰਠ ਕਰਾਣ ਇਹ।
ਦੋਹਰਾ–ਭਾਈ ਸੰਗੋ, ਜੀ ਤਦੋਂ, ਕੰਠ ਸੁਖਮਨੀ ਕੀਨ।
ਥੋੜਾ ਸਮਾਂ ਬਤਾਇਕੇ, ਬਾਣੀ ਦਾਤ ਇਹ ਲੀਨ।
ਬੈਂਤ–ਸੇਵਾ ਕਾਰ ਜਾਂ ਹੋਈ ਅੱਜ ਪੂਰੀ,
ਗੁਰੂ ਸਭ ਨੂੰ ਛੁਟੀਆਂ ਦੇਣ ਲਗੇ।
ਦੀਵਾਨ ਲਾਕੇ ਗੁਰੂ ਬਾਗ ਦੇ ਵਿਚ,
ਸੇਵਾ ਕਾਰੀ ਇਹ ਸਾਰੇ ਬੁਲਾਣ ਲਗੇ।
ਜਿੰਨੀ ਜਿੰਨੀ ਸੀ ਕੀਤੀ ਕਾਰ ਸੇਵਾ,
ਏਥੇ ਓਨਾ ਇਨਾਮ ਉਹ ਪਾਣ ਲਗੇ।
ਵਾਰੀ ਵਾਰੀ ਗੁਰੂ ਜੀ ਵਾਜ ਮਾਰਣ,
ਨਾਮ ਦਾਨ ਸੀ ਦਾਨ ਗੁਰੂ ਦੇਣ ਲਗੇ।
ਘਰ ਜਾਕੇ ਸਦਾ ਇਹ ਯਾਦ ਰਖਣਾ,
ਸੇਵਾ ਸੰਤਾਂ ਦੀ ਗੁਰੂ ਸਮਝਾਣ ਲਗੇ।
ਈਰਖਾ ਨਿੰਦਿਆ ਤੋਂ ਜ਼ਰੂਰ ਡਰਨਾ,
ਨਾਲ ਇਹ ਵੀ ਗੁਰੂ ਫੁਰਮਾਣ ਲਗੇ।

ਵਾਰੀ ਸੰਗੋ ਦੀ, ਗੁਰਾਂ ਨੇ ਵਾਜ ਮਾਰੀ,
ਸੇਵਾ ਉਹਦੀ ਦਾ ਦੇਣ ਇਨਾਮ ਲੱਗੇ ।
ਏਥੇ ਵੀਰ ਚੱਕਰ ਤੇ ਦਿੰਦੇ ਨਾ ਮੁਹਰਾਂ,
ਸਦਾ ਅਮਰ ਦਾ ਦੇਣ ਨਿਸ਼ਾਨ ਲੱਗੇ ।
ਹੱਥ ਜੋੜਕੇ ਸੰਗੋ ਖੱੜਾ ਅਗੇ,
ਗੁਰੂ ਚਰਨਾਂ ਤੇ ਸੀਸ ਜਾ ਲਾਉਣ ਲੱਗੇ ।
ਗੁਰਾਂ ਪਹਿਲਾਂ ਹੀ ਬਾਂਹ ਪਸਾਰ ਕਰਕੇ,
ਕੋਲ ਆਪਣੇ ਸੰਗੋ ਬਠਾਣ ਲੱਗੇ ।
ਦੋਹਰਾ--ਸੀਸ ਚਰਨਾਂ ਤੇ ਲਾਇਕੇ, ਸੰਗੋ ਜਾਂ ਅੱਗੇ ਹੋਏ ।
ਗੁਰੂ ਅਰਜਨ ਦੇਵ ਜੀ, ਝੱਟ ਫੱੜਦੇ ਅੱਗੇ ਹੋਏ ।
ਬੈਂਤ--ਅਰਜਨ ਦੇਵ ਜੀ ਆਖਦੇ ਸੁਣ ਸੰਗੋ,
ਕੀ ਕੁਝ ਕਰਕੇ ਮੁਖ ਲੁਕਾਣ ਲੱਗਾ ।
ਮੋਦੀ ਖਾਨਾ ਸਾਡਾ ਕਿਉਂ ਕਰ ਖਾਲੀ,
ਬਹੀ ਖਾਤਾ ਤੂੰ ਆਪ ਦਬਾਣ ਲੱਗਾ ।
ਕਰ ਸਾਡਾ ਤੂੰ ਸਾਰਾ ਘਰ ਖਾਲੀ,
ਮੁੱਖ ਲੁਕਾ ਕੇ ਘਰ ਨੂੰ ਜਾਣ ਲੱਗਾ ।
ਜਾਣ ਦੇਣਾ ਨਾ ਤੈਨੂੰ ਅਸਾਂ ਏਹਦਾਂ,
ਸੰਗੋ ਤਾਈਂ ਗੁਰੂ ਕੋਲ ਬਠਾਣ ਲੱਗਾ ।
ਸੀਸ ਵਿਚ ਤੂੰ ਦਬਿਆ ਮਾਲ ਸਾਡਾ,
ਏਦਾਂ ਆਖ ਕੇ ਗੁਰੂ ਸੁਨਾਣ ਲੱਗਾ ।
ਮਾਲ ਸਾਡਾ ਤੂੰ ਦੇ ਦੇ ਭਾਈ ਸੰਗੋ,
ਘਰ ਸਾਡੇ ਕਿਉਂ ਘਾਟਾ ਪਾਣ ਲੱਗਾ ।
ਹਿਸਾਬ ਚੱਲਣਾ ਤੇਰਾ ਤਾਂ ਕਈ ਲੱਖੀਂ,

ਸਾਡਾ ਵੇੜਾ ਵੀ ਕਿਉਂ ਲਜਾਣ ਲੱਗਾ।
ਸੰਗੋ ਟਸ ਦੇ ਸੇਵਾ ਦਾ ਹਾਲ ਸਾਰਾ,
ਪੰਚਮ ਗੁਰੂ ਜੀ ਆਪ ਫੁਰਮਾਣ ਲੱਗਾ।
ਅਰਜਨ ਗੁਰਾਂ ਤੋਂ ਸੁਣ ਕੇ ਬਚਨ ਇਹ,
ਸੰਗੋਂ ਦਿਲ ਦੇ ਵਿਚ ਘਬਰਾਣ ਲੱਗਾ।
ਹੋਈ ਕੀ ਖੁਨਾਮੀ ਇਹ ਸੋਚੇ,
ਕੇਹੜਾ ਡੰਨ ਗੁਰੂ ਅਰਜਨ ਲਾਣ ਲੱਗਾ।
ਝੱਟ ਹੱਸਕੇ ਆਖਦੇ ਗੁਰੂ ਅਰਜਨ,
ਖਰਚ ਕੀਤੇ ਦਾ ਫੈਸਲਾ ਹੋਣ ਲੱਗਾ।
ਨਹੀਂ ਦੱਸਣਾ ਸੰਗੋ ਜੇ ਆਪੇ,
ਮੈਂ ਆਪ ਹੀ ਬਹੀਆਂ ਫੁਲਾਣ ਲੱਗਾ।
ਸੋਹਣੇ ਸੁੱਘੜ ਸਿਆਣੇ ਸੱਦ ਲੇਖੀ,
ਬਹੀ ਖਾਤਾ ਸੀ ਗੁਰੂ ਖੁਲ੍ਹਾਣ ਲੱਗਾ।
ਬਹੀ ਵੇਖ ਜਾ ਆਖਿਆ ਇਹ ਲੇਖੀ,
ਆਖਰ ਗੁਰਾਂ ਨੂੰ ਇਹ ਸਮਝਾਨ ਲੱਗਾ।
ਲਿਖਿਆਂ ਬਹੀ ਦੇ ਵਿਚ ਨਹੀਂ ਨਾ ਸੰਗੋ,
ਏਹਦਾ ਕੀ ਹਸਾਬ ਗੁਰੂ ਲਾਣ ਲੱਗਾ।
ਹੋਸੀ ਲੰਗਰ 'ਚੋਂ ਸਕਿਆ ਅੰਨ ਸੰਗੋ,
ਵਿਚ ਏਸ ਦੇ ਰੱਟਾ ਕੀ ਪਾਣ ਲੱਗਾ।
ਖਜ਼ਾਨਾ ਲੱਖਾਂ ਦਾ ਦਿਤਾ ਖਰਚ ਦਾਤਾ,
ਏਥੇ ਕੀ ਤੂੰ ਵਕਤ ਗੁਆਣ ਲੱਗਾ।
ਇਹ ਸੁਣ ਕੇ ਆਖਣ ਗੁਰੂ ਅਰਜਨ,
ਖਟਿਆ ਕਿੰਨ ਹੈ ਇਹੋ ਦਖਾਣ ਲੱਗਾ।

ਬਹੀ ਫੇਰ ਤੂੰ ਖੋਲ ਕੇ ਦੇਖ ਆਖਣ,
ਅਰਜਨ ਦੇਵ ਜੀ ਇਉਂ ਫੁਰਮਾਣ ਲੱਗਾ।
ਦੂਜੀ ਵਾਰ ਵੀ ਦੇਖੀ ਬਹੀ ਦਾਤਾ,
ਹੱਥ ਜੋੜ ਕੇ ਲੇਖੀ ਸੁਨਾਣ ਲੱਗਾ।
ਦਿਨ ਇਕ ਹੀ ਲਿਆ ਅੰਨ ਸੰਗੋ,
ਜਿਸ ਦਿਨ ਤੋਂ ਸੇਵਾ ਕਾਰ ਲੱਗਾ।
ਲਾਵਾਂ ਕੀ ਹਸਾਬ ਤੁਸੀਂ ਦਸੋ ਦਾਤਾ,
ਕਿਉਂ ਏਥੇ ਸਾਨੂੰ ਸਤਾਣ ਲੱਗਾ।
ਲਿਆਵੋ ਸੱਦ ਕੇ ਛੇਤੀ ਲਾਂਗਰੀ ਨੂੰ,
ਅਰਜਨ ਗੁਰੂ ਫੇਰ ਫੁਰਮਾਣ ਲੱਗਾ।
ਸੱਤ, ਸੱਤ ਆਖਕੇ ਤੁਰੇ ਲੇਖੀ,
ਡਰਦਾ ਗੁਰੂ ਤੋਂ ਕਦਮ ਉਠਾਣ ਲੱਗਾ।
ਦਸਿਆ ਜਦੋਂ ਜਾ ਕੇ ਲਾਂਗਰੀ ਨੂੰ,
ਲਾਂਗਰੀ ਲੰਗਰ ਦੇ ਵਿਚ ਘਬਰਾਣ ਲੱਗਾ।
ਸੇਵਾ ਲੰਗਰ ਦੀ ਦੇਕੇ ਗੁਰੂ ਮੈਨੂੰ,
ਕੇਹੜੀ ਤੋਹਮਤ ਦੇ ਵਿਚ ਫਸਾਣ ਲੱਗਾ।
ਦਿਲੋਂ ਡਰਦਾ ਮੂਹੋਂ ਨਾ ਵਾਜ ਆਵੇ,
ਆ ਕੇ ਗੁਰਾਂ ਦੇ ਕੋਲ ਖੜੋਣ ਲੱਗਾ।
ਦੇਖ ਏਸ ਨੂੰ ਪੁਛਣ ਗੁਰੂ ਬੱਬੇ,
ਦੱਸ, ਏਹ ਨੂੰ ਕਦੋਂ ਤੋਂ ਤੂੰ ਲੰਗਰ ਛਕਾਣ ਲੱਗਾ।
ਡਰ ਨਾਲ ਆਵਾਜ਼ ਵੀ ਕੰਬਦੀ,
ਪਰ, ਇਹ ਗੁਰਾਂ ਨੂੰ ਸਮਝਾਣ ਲੱਗਾ।
ਸੇਵਾ ਕਾਰ ਦੇ ਵਿਚ ਮੈਂ ਤਕਦਾ ਸੀ,

ਹੁੰਦਾ ਨਹੀਂ ਸੀ ਜਾਂ ਲੰਗਰ ਛਕਾਣ ਲੱਗਾ।
ਜਾਣੀ ਜਾਣ ਦਾਤਾ ਕੀ ਕਸੂਰ ਮੇਰਾ,
ਮੈਂ ਜੋ ਲੰਗਰ ਦੀ ਸੇਵਾ ਕਾਰ ਲੱਗਾ।
ਅਰਜਨ ਦੇਵ ਜੀ ਹੱਸ ਕੇ ਆਖਦੇ ਨੇ,
ਬੈਹ ਜਾ ਐਵੇਂ ਕਿਉਂ ਘਬਰਾਣ ਲੱਗਾ।
ਸੰਗੋ ਲੁਕਾ ਕੇ ਰਖਿਆ ਪ੍ਰੇਮ ਸਾਰਾ,
ਬੱਸ, ਮੈਂ ਤਾਂ ਇਹੋ ਯਾਦ ਕਰਾਣ ਲੱਗਾ।
ਮੜਾਸਾ ਚੁਕਿਆ ਜਾਂ ਸੰਗੋ ਦੇ ਸੀਸ ਉਤੋਂ,
ਕ੍ਰਿਮੀ ਦੇਸ਼ ਹੀ ਨਜ਼ਰ ਸੀ ਆਉਣ ਲੱਗਾ।
ਸੰਗਤ ਦੇਖ ਇਹ ਕੌਤਕ ਹਰਾਨ ਹੋਈ,
ਸੰਗੋਂ, ਹੱਥ ਜੋੜ ਕੇ ਗੁਰਾਂ ਨੂੰ ਕਹਿਣ ਲੱਗਾ।
ਤੇਰੇ ਜੀਵਾਂ ਦਾ ਚੋਰ ਜੇ ਮੈਂ ਦਾਤਾ,
ਕਿਉਂ ਇਹ ਤੂੰ ਜ਼ਾਹਰ ਕਰਾਣ ਲੱਗਾ।
ਤੇ ਡਿਗਿਆ ਇਕ ਕ੍ਰਿਮ ਜੋ ਸੀਸ ਉਤੋਂ,
ਚੁਕ ਕੇ ਸੀਸ ਦੇ ਵਿਚ ਟਕਾਣ ਲੱਗਾ।
ਗੁਰੂ ਹੱਸ ਕੇ ਸੰਘੋ ਨੂੰ ਆਖਦੇ ਨੇ,
ਸੰਗੋ ਇਹ ਕੀ ਖੇਲ ਰਚਾਣ ਲੱਗਾ।
ਡਿਗਿਆ ਜੀਵ ਇਕ ਜੇ ਦਰ ਸਾਡੇ,
ਕਿਉਂ ਦੁਕ ਇਹ ਵੀ ਵਿਚ ਰਲਾਣ ਲੱਗਾ।
ਹੱਥ ਜੋੜ ਕੇ ਸੰਗੋ ਫੇਰ ਆਖਦਾ,
ਜਾਣੀ ਜਾਣ ਨੂੰ ਇਉਂ ਸੁਨਾਣ ਲੱਗਾ।
ਮੇਰੀ ਅੰਨ ਦੀ ਕਾਰ ਲਈ ਜੀਵ ਏਹਨਾਂ,
ਤਾਹੀਂ ਦਾਤਾ ਮੈਂ ਕਾਰ ਕਮੌਣ ਲੱਗਾ।

ਕਰਕੇ ਘੱਟ ਤੂੰ ਦਾਤਾ ਇਕ ਜੀਵ ਇਹ,
ਤਾਕਤ ਮੇਰੀਜੋ ਘਾਟਾ ਇਹ ਪਾਣ ਲੱਗਾ।
ਨਿਰਬਲ, ਨਾਤਾਕਤ, ਇਹ ਸ੍ਰੀਰ ਮੇਰਾ,
ਜਾਂ ਆ ਕੇ ਮੈਂ ਸੇਵਾ ਕਾਰ ਲੱਗਾ।
ਜੀਵਾਂ ਇਨ੍ਹਾਂ ਤੋਂ ਲੈ ਕੇ ਮੈਂ ਤਾਕਤ,
ਜੀਵਨ ਲੇਖੇ ਦੇ ਵਿਚ ਹਾਂ ਲਾਉਣ ਲੱਗਾ।
ਸੇਵਾ ਤੇਰੀ ਤੋਂ ਪਾਏ ਮੈਂ ਜੀਵ ਏਹੋ,
ਤਾਂਹੀ ਸੀਸ ਤੇ ਮੈਂ ਟਕੌਣ ਲੱਗਾ।
ਤੇਰੀ ਉਸਤਤ ਲਈ ਗੁਰੂ ਅਣਜਾਣ ਹੀ ਹਾਂ,
ਕਿਉਂ ਉਣ ਇਹ ਜ਼ਾਹਰ ਕਰਾਣ ਲੱਗਾ।
ਸੰਗੋ, ਰਖਿਆ ਲੁਕੋ ਤੂੰ ਪ੍ਰੇਮ ਸਾਰਾ,
ਗੁਰੂ ਆਖਣ, ਇਹ ਜ਼ਾਹਰ ਕਰਾਣ ਲੱਗਾ।
ਦੋਹਰਾ–ਸੇਵਾ ਕਾਰ ਕਮਾਇਕੇ ਜਾ, ਚਲਿਆ ਸੰਗੋ ਲੁਕ।
ਸ੍ਰੀ ਸਤਿ ਗੁਰੂ ਦੇਵ ਜੀ, ਕਰਦੇ ਨੇ ਜ਼ਾਹਰ ਖ਼ੁਦ।
ਬੈਂਤ–ਅਰਜਨ ਦੇਵ ਜੀ ਹੋਏ ਨਿਹਾਲ ਬਹੁਤੇ,
ਫੜ ਸੰਗੋ ਨੂੰ ਸੀਨੇ ਨਾ' ਲਾਣ ਲਗੇ।
ਹੱਥ ਫੇਰ ਕੇ ਸੰਗੋਂ ਦੇ ਸੀਸ ਉਤੇ,
ਕਿਸੇ ਰੋਸ਼ਨੀ ਵਿਚ ਚਮਕਾਣ ਲਗੇ।
ਨਾਨਕ ਗੁਰੂ ਦੀ ਗਦੀ ਥਾਨ ਉਚਾ,
ਵਿਚੋਂ ਏਸ ਦਿਉਂ ਖੈਰ ਸੀ ਪਾਣ ਲਗੇ।
ਸੋਹਣੇ ਹੱਸਦੇ ਚੰਦਰਮਾ ਮੁਖੜੇ ਚੋਂ,
ਪੰਚਮ ਗੁਰੂ ਜੀ ਇਹ ਫਰਮੌਣ ਲਗੇ।
ਕੀਤੀ ਸੇਵਾ ਸਰੋਵਰ ਦੀ ਤੂੰ ਸੰਗੋ,

ਪਿੰਡ ਤੇਰੇ ਸਰੋਵਰ ਬਨਾਣ ਲਗੇ।
ਛਕਿਆ ਅੰਨ ਨਾ, ਤੂੰ ਸੇਵਾ ਕਾਰ ਅੰਦਰ,
ਸੱਦਾ ਤੇਰਾ ਭੰਡਾਰ ਚਲਾਣ ਲਗੇ।
ਜੇਹੜਾ ਦੁਖੀਆ ਏਥੇ ਨਾ ਆ ਸਕੇ,
ਅੰਮ੍ਰਿਤਸਰ ਹਾਂ ਉਥੇ ਬਨਾਣ ਲਗੇ।
ਰਹੇ ਸਦਾ ਹੀ ਖੁਲਾ ਦਰ ਤੇਰਾ,
ਭੁਖਿਆਂ ਲਈ ਭੰਡਾਰ ਇਹ ਲਾਣ ਲਗੇ।
ਘਰ ਜਾ ਹੁਣ ਤੂੰ ਮਾਪਿਆਂ ਦੇ,
ਬਚਨ ਛੁਟੀਆਂ ਦੇ ਗੁਰੂ ਦੇਣ ਲਗੇ।
ਵਿਚ ਅੱਖਾਂ ਦੇ ਲੱਗੀ ਬਰਸਾਤ ਦਿਸੇ,
ਸੰਗੋ, ਉੱਠ ਕੇ ਸੀਸ ਨਿਵੌਣ ਲਗੇ।
ਤੇਰੇ ਬਾਝ ਹੈ ਜੀਣਾ ਬੜਾ ਔਖਾ,
ਘੜੀ ਇਕ ਮੈਨੂੰ ਤਾਂ ਸਦੀ ਲਗੇ।
ਦਰਸ਼ਨ ਆਪਣਾ ਛੇਤੀ ਦਿਉ ਮੈਨੂੰ,
ਗੁਰਾਂ ਤਾਈਂ ਸੰਗੋ ਸੁਨਾਣ ਲਗੇ।
ਘਰ ਆਕੇ ਬਚਨ ਉਹ ਯਾਦ ਰਖੇ,
ਸੇਵਾ ਮਾਪਿਆਂ ਦੀ ਵਿਚ ਲੀਨ ਲਗੇ।
ਦੋਹਰਾ-ਨਿਸਚਾ ਕਰੇ ਜੋ ਏਸ ਤੇ, ਹੈਗੀ ਸੱਚੀ ਗਲ।
ਮਨ ਬਾਂਛਤ ਫਲ ਪਾਂਵਦੇ, ਖੁੱਲ੍ਹਾ ਇਹ ਗੁਰੂ ਦਰ।
ਆਣ ਸੇਵਾ ਕਰੇ ਜੋ ਗੁਰੂ ਜੀ ਦੀ,
ਮਿਲਦਾ ਉਸੇ ਨੂੰ ਉੱਚਾ ਥਾਨ ਭਾਈ।
ਸੰਗੋ ਕੀਤੀ ਜੋ ਸੇਵਾ ਕਾਰ ਏਥੇ,
ਮਿਲਿਆ ਉਸ ਨੂੰ ਅਮਰ ਨਿਸ਼ਾਨ ਭਾਈ।

ਅਰਜਨ ਗੁਰਾਂ ਦਾ ਆਖਿਆ ਸੱਚ ਇਹ,
ਭੁਖਿਆਂ ਲਈ ਤਾਂ ਲਾਇਆ ਭੰਡਾਰ ਭਾਈ ।
ਮਾਇਆ ਪੁਤਰ ਜਾਂ ਭੁਖ ਕੋਈ ਹੋਰ ਹੋਵੇ,
ਰਹਿੰਦਾ ਖੁਲ੍ਹਾ ਉਨ੍ਹਾਂ ਲਈ ਦਰ ਭਾਈ ।
ਦੁਖੀ ਹੋਵੇ ਜੇ ਕੋਈ ਰੋਗ ਵਾਲਾ,
ਉਹਦੇ ਲਈ ਤਾਂ ਇਹ ਹੈ ਵੈਦ ਭਾਈ ।
ਐਵੇਂ ਤੜਫਦਾ ਹੋਵੇ ਜੇ ਜੱਗ ਕੋਈ,
ਅੰਮ੍ਰਿਤ ਪਾਇਆ ਉਸ ਲਈ ਸ਼ਾਂਤ ਭਾਈ ।
ਜਿਨ੍ਹਾਂ ਕੀਤੇ ਨੇ ਸੱਚੇ ਪਿਆਰ ਆਕੇ,
ਰੱਬ ਉਨ੍ਹਾਂ ਕੀਤਾ ਹੈ ਵੱਸ ਭਾਈ ।
ਬਚਨ ਗੁਰਾਂ ਦਾ ਮੰਨ ਭਾਈ ਸੰਗੋ,
ਸੇਵਾ ਮਾਪਿਆਂ ਦੀ ਕਰੇ ਕਾਰ ਭਾਈ ।
ਏਸੇ ਤਰ੍ਹਾਂ ਜਾਂ ਬੀਤਦਾ ਕੁਝ ਸਮਾਂ,
ਸੰਗੋ ਮਾਪਿਆਂ ਤਾਈਂ ਸੁਣਾਏ ਭਾਈ ।
ਦਿਨ ਰਾਤ ਮੈਂ ਤੜਫਦਾ ਵਾਂਗ ਮੱਛੀ,
ਨਹੀਂ ਤੜਫ ਇਹ ਮੇਰੀ ਜਾਏ ਭਾਈ ।
ਰਾਤੀ ਨੀਂਦ ਨਾ ਆਵੇ ਸੁਤਿਆਂ ਨੂੰ,
ਤਾਂਘ ਗੁਰੂ ਦੀ ਮੈਨੂੰ ਸਤਾਏ ਭਾਈ ।
ਦੇਵੋ ਆਗਿਆ ਜੇਕਰ ਤੁਸੀਂ ਮੈਨੂੰ,
ਦਰਸ਼ਨ ਗੁਰੂ ਦੇ ਕਰਾਂ ਮੈਂ ਜਾ ਭਾਈ ।
ਮਾਪੇ ਸੰਗੋ ਦੇ ਰੱਬ ਦਾ ਰੂਪ ਹੈਸੀ,
ਆਖਣ ਜਾ ਤੂੰ ਪਿਆਸ ਬੁਝਾ ਭਾਈ ।
ਤੁਰਦਾ ਲੈਕੇ ਆਗਿਆ ਮਾਪਿਆਂ ਤੋਂ,

ਦਰਸ਼ ਕਰਨ ਦਾ ਦਿਲ ਵਿਚ ਚਾਹ ਭਾਈ।
ਪਹੁੰਚੇ ਤੁਰਕੇ ਗੁਰੂ ਅਸਥਾਨ ਉਤੇ,
ਕਰਨ ਜਾਕੇ ਪਹਿਲ ਇਸ਼ਨਾਨ ਭਾਈ।
ਅਰਜਨ ਗੁਰੂ ਸੀ ਵਿਚ ਦਿਵਾਨ ਬੈਠੇ,
ਸੰਗੋ ਕਰੇ ਫਿਰ ਦਰਸ਼ਨ ਜਾ ਭਾਈ।
ਪੰਚਮ ਗੁਰੂ ਦੇਖ ਖੜੇ ਹੋਏ,
ਲਿਆ ਸੰਗੋ ਨੂੰ ਸੀਨੇ ਨਾਲ ਲਾ ਭਾਈ।
ਦਿਨ ਦੂਜੇ ਸਵੇਰੇ ਉੱਠ ਸੰਗੋ,
ਵੇਲੇ ਅੰਮ੍ਰਿਤ ਦੇ ਕਰੇ ਇਸ਼ਨਾਨ ਭਾਈ।
ਗੁਰੂ ਚਰਨਾਂ ਲਾਈ ਲਿਵ ਸੰਗੋ,
ਬੈਠੇ ਆਸਣਾ ਤੇ ਜੋ ਸਤਾਏ ਭਾਈ।
ਸੰਗੋ ਆਖ ਗੁਰਾਂ ਜਾਂ ਵਾਜ ਮਾਰੀ,
ਹੁੰਦਾ ਝੱਟ ਹਾਜ਼ਰ ਉਹ ਆਣ ਭਾਈ।
ਥਾਪੀ ਦੇ ਕੇ ਗੁਰੂ ਇਹ ਆਖਦੇ ਨੇ,
ਆਸਾ ਵਾਰ ਦਿਵਾਨ ਵਿਚ ਲਾ ਭਾਈ।
ਗੁਰਾਂ ਅੱਗੇ ਤਾਂ ਆਖੇ ਸਭ ਬਚਨ,
ਪੈ ਗਿਆ ਪਰ ਗੂੜ੍ਹੀ ਸੋਚ ਭਾਈ।
ਬੈਠੇ ਜਾਂ ਆ ਗੁਰੂ ਦਿਵਾਨ ਅੰਦਰ,
ਸੰਗੋਂ ਲਾਵੇ ਆਸਾ ਵਾਰ ਭਾਈ।
ਆਸਾ ਵਾਰ ਕਰ ਅਰਦਾਸ ਹੁੰਦੀ,
ਗੁਰੂ ਆਪ ਇਹ ਬਚਨ ਸੁਨਾਣ ਭਾਈ।
ਸਾਡੀ ਆਗਿਆ ਮੰਨੀਂ ਜ਼ਰੂਰ ਸੰਗੋ,
ਕਰਨਾ ਤੇਰਾ ਅਸੀਂ ਵਿਆਹ ਭਾਈ।

ਦੁਨੀਆਂ ਦਾਰੀ ਛੱਡ ਤੂੰ ਵੱਖਰਾ ਹੈਂ,
ਤੈਨੂੰ ਦਸੀਏ ਗਰਿਸਤ ਦਾ ਰਾਹ ਭਾਈ।
ਗਰਿਸਤ ਵਿਚ ਵੀ ਮਿਲਦਾ ਹੈ ਮਾਰਗ,
ਐਵੇ ਪਿਆ ਨਾ ਰਹੇ ਭੁਲੇਖ ਭਾਈ।
ਦੋਹਰਾ–ਭਾਈ ਸੰਗੋ ਜੀ ਤਦੋਂ, ਕੀਤੀ ਇਹ ਅਰਦਾਸ।
ਜਿਵੇਂ ਆਗਿਆ ਗੁਰੂ ਦੀ ਤਿਉਂ ਹੀ ਵਰਤੇ ਦਾਸ ॥
ਬੈਂਤ–ਅਰਜਨ ਦੇਵ ਜੀ ਵਿਚ ਦਿਵਾਨ ਬੈਠੇ,
ਸ਼੍ਰੀ ਮੁੱਖ ਤੋਂ ਇਹ ਫੁਰਮਾਣ ਲੱਗੇ,
ਗੁਰੂ ਘਰ ਦਾ ਪਿਆਰਾ ਸਿੱਖ ਕੋਈ,
ਕੰਨਿਆ ਦਾਨ ਦਾ ਹੁਕਮ ਸੁਨਾਣ ਲੱਗੇ।
ਜੋ ਹੈ ਕੋਈ ਤਾਂ ਹੋਏ ਹਾਜ਼ਰ,
ਜਰਾ ਛੇਤੀ ਨਾਲ ਹੁਕਮ ਸੁਨਾਣ ਲੱਗੇ।
ਇਹ ਸੁਣ ਬਚਨ ਇਕ ਸਿੱਖ ਉਠੇ,
ਹੁੰਦਾ ਖੜਾ ਉਹ ਗੁਰਾਂ ਦੇ ਆਣ ਅੱਗੇ।
ਗੁਰੂ ਦੇਖ ਸਿਖ ਦੇ ਵੱਲ ਜਰਾ,
ਭਾਈ ਸੰਗੋ ਤਾਈਂ ਜਾਣੂ ਕਰਾਣ ਲੱਗੇ।
ਨਾਂ ਕੀ ਤੇਰਾ ਤੇ ਪਿੰਡ ਕੇਹੜਾ,
ਉਮਰ ਕਿੰਨੀ ਹੈ ਕੰਨਿਆਂ ਦੀ ਕਹਿਣ ਲੱਗੇ।
ਵੇਲੇ ਏਸ੍ਰ ਦੀ ਖੁਸ਼ੀ ਨਾ ਲਿਖ ਹੋਵੇ,
ਗੁਰੂ ਆਪ ਜੋ ਘਰ ਵਸਾਣ ਲੱਗੇ।
ਗੁਰੂ, ਆਦ ਕੁਲਾਰ ਪਿੰਡ ਮੇਰਾ,
ਸਾਧੂ ਨਾਮ ਤੇ ਖੜਾ ਹਾਂ ਮੈਂ ਅੱਗੇ।
ਸੋਲ਼ਾਂ ਸਾਲ ਦੀ ਕੰਨਿਆਂ ਹੈ ਮੇਰੀ,

ਕਰਾਂ ਦਾਨ ਜੇ ਗੁਰਾਂ ਦਾ ਹੁਕਮ ਲੱਗੇ ।
ਇਹ ਸੁਣ ਕੇ ਗੁਰੂ ਜੀ ਹੱਸ ਪਏ,
ਭਾਈ ਸੁੰਗੇ ਵੱਲ ਨਿੱਗਾ ਘੁਮਾਣ ਲੱਗੇ ।
ਇਹ ਕੰਨਿਆਂ ਸੁੰਗੋਂ ਨੂੰ ਦਾਨ ਦਿਉ,
ਗੁਰੂ ਆਪ ਇਹ ਜੋੜ ਜੁੜਾਣ ਲੱਗੇ ।
ਸਤਿ ਆਖੇ ਜਾਂ ਬਚਨ ਭਾਈ ਸਾਧੂ,
ਗੁਰੂ ਵਿਆਹ ਦਾ ਕਾਜ ਰਚਾਣ ਲੱਗੇ ।
ਭਾਈ ਗੁਰਦਾਸ ਨੂੰ ਗੁਰੂ ਆਖ ਕਰਕੇ,
ਖਬਰ ਸੁੰਗੇ ਦੇ ਘਰ ਪਹੁੰਚਾਣ ਲੱਗੇ ।
ਸੁਣ ਖਬਰ ਸੁੰਗੋ ਦੇ ਵਿਆਹ ਵਾਲੀ,
ਮਾਪੇ ਸੁੰਗੋ ਦੇ ਗੁਰੂ ਗੁਣ ਗਾਣ ਲੱਗੇ ।
ਭਾਈ ਗੁਰਦਾਸ ਨੂੰ ਗੁਰਾਂ ਹੁਕਮ ਦਿੱਤਾ,
ਦਿਵਾਨ ਵਿਆਹ ਦੇ ਲਈ ਸਜਾਣ ਲੱਗੇ ।
ਲੱਗਨ ਛੱਡ, ਤੇ ਰਸਮ ਇਹ ਪਹਿਲੀ,
ਆਨੰਦ ਕਾਜ ਗੁਰਮਤੀ ਰਚਾਣ ਲੱਗੇ ।
ਮਾਂ ਪਿਉ ਨੂੰ ਚਾ ਜਿਵੇਂ ਪੁਤਰਾਂ ਦਾ,
ਗੁਰੂ ਸੁੰਗੋ ਦੀ ਘੋੜੀਆਂ ਗਾਣ ਲਗੇ ।
ਸ਼ਬਦ ਪੜ੍ਹਦੇ ਗੁਰੂ ਸੁਖ ਦਾਈ,
ਅੰਮ੍ਰਿਤ ਗੁਰੂ ਸਨ ਏਥੇ ਵਰਸਾਣ ਲੱਗੇ ।
ਜੇਹੜਾ ਆਸਰਾ ਗੁਰੂ ਦਾ ਲਏ ਸੱਚਾ,
ਬਣਕੇ ਗੁਰੂ ਉਹਦਾ ਦਿਖਾਣ ਲੱਗੇ ।
ਦੋਹਰਾ--ਭਾਈ ਗੁਰਦਾਸ ਜੀ ਉੱਠਕੇ, ਤਿਆਰੀ ਕਰਨ ਵਿਆਹ।
ਗੁਰੂ ਆਗਿਆ ਮੰਨ ਕੇ, ਗੁਰਮਰਯਾਦਾ ਅਨੁਸਾਰ ।

ਬੈਂਤ–ਅਰਜਨ ਦੇਵ ਜੀ ਵਿਚ ਦਿਵਾਨ ਬੈਠੇ,
ਭਾਈ ਸੰਗੋਂ ਦਾ ਘਰ ਵਸਾਣ ਲਈ।
ਪਿੰਡ ਸੰਗੋ ਦੇ ਭੇਜਦੇ ਸਿੱਖ ਇਹ,
ਪ੍ਰਵਾਰ ਮਾਪਿਆਂ ਦਾ ਬੁਲਾਣ ਲਈ।
ਭਾਈ ਗੁਰਦਾਸ ਦਿਵਾਨ ਸਜਾਣ ਲੱਗੇ।
ਅੱਜ ਸੰਗੋ ਨੂੰ ਲਾੜਾ ਬਨਾਣ ਲਈ।
ਮਾਂ ਪਿਉਂ ਵੀ ਸੰਗੋ ਦੇ ਆ ਜਾਂਦੇ,
ਤਪਤ ਦਿਲ ਦੀ ਅੱਜ ਬੁਝਾਣ ਲਈ।
ਗੁਰੂ ਅਰਜਨ ਜੀ ਸ਼ਬਦ ਆਪ ਪੜ੍ਹਦੇ,
ਸੁਖੀ ਸੰਗੋ ਦਾ ਜੀਵਨ ਬਨਾਣ ਲਈ।
ਗੁਰੂ ਗਰੰਥ ਦਾ ਫੇਰ ਪ੍ਰਕਾਸ਼ ਹੁੰਦਾ,
ਲਾਵਾਂ ਚਾਰੇ ਏਥੇ ਪੜ੍ਹਾਨ ਲਈ।
ਬਾਬਾ ਬੁਢਾ ਜੀ ਤਾਬਿਆ ਬੈਠਦੇ ਨੇ,
ਜੋੜ ਭਾਵੜੀ ਨਾਲ ਜੁੜਾਣ ਲਈ।
ਖੁਸ਼ੀ ਵਿਚ ਸੰਗਤ ਮਸਤ ਦਿਸੇ,
ਫੁੱਲ ਆਪ ਆਏ ਵਰਖਾ ਵਸਾਣ ਲਈ।
ਬੇਅੰਤ ਹੀ ਕੜਾਹ ਪ੍ਰਸ਼ਾਦਿ ਹੋਇਆ,
ਖੁਸ਼ੀ ਵਿਆਹ ਦੀ ਅੱਜ ਮਨਾਣ ਲਈ।
ਕਾਰਜ ਕਰ ਪੂਰਾ ਸੰਗਤ ਵਿਦਾ ਹੋਈ,
ਆਪੋ ਆਪਣੇ ਘਰੀਂ ਜਾਣ ਲਈ।
ਗੁਰੂ ਸੱਦਕੇ ਸੰਗੋ ਦੇ ਮਾਂ ਪਿਉ ਨੂੰ,
ਦੇਣ ਛੁੱਟੀਆਂ ਘਰ ਨੂੰ ਜਾਣ ਲਈ।
ਲੈ ਆਗਿਆ ਦਾਤੂ ਵਿਦਾਹ ਹੁੰਦਾ,

ਨਾਲ ਨੂੰਹ ਦੇ ਘਰ ਸਜਾਣ ਲਈ।
ਘਰ ਆਏ ਤਾਂ ਸਾਰੇ ਆਣ ਵੇਖਣ,
ਵਿਚ ਖੁਸ਼ੀ ਵਧਾਈ ਦੇਣ ਲਈ।
ਦਾਤੂ ਇਹ ਵਧਾਈ ਇਉਂ ਮੰਨੇ,
ਮੇਰੀ ਇਹ ਵਧਾਈ ਹੈ ਗੁਰਾਂ ਲਈ।
ਭਾਈ ਸੰਗੋ ਨੂੰ ਬਚਨ ਉਹ ਯਾਦ ਪਹਿਲਾ,
ਕਹੀ ਚੁੱਕਦਾ ਕ੍ਰਿਤ ਕਮਾਣ ਲਈ।
ਸੇਵਾ ਸੰਤ ਦੀ ਰੱਖ ਨਿਜ਼ਾਮ ਪਹਿਲਾ,
ਜੀਵਨ ਆਪਣਾ ਸਫਲ ਬਨਾਣ ਲਈ।
ਦੋਹਰਾ–ਕਈ ਸਾਲ ਹੀ ਇਸ ਤਰ੍ਹਾਂ, ਬੀਤੇ ਕਰਦਿਆਂ ਕਾਰ।
ਹੋਈ ਮੇਹਰ ਗੁਰੂ ਦੀ, ਨੱਦਰੀ ਨਦਰ ਨਿਹਾਲ।
ਬੈਂਤ–ਸਮਾਂ ਪਾਕੇ ਸੰਗੋ ਦੇ ਘਰ ਮਾਹੀ,
ਜਨਮੀ ਪੁਤਰੀ ਗੁਰੂ ਪਿਆਰ ਇਕੋ।
ਮਾਪੇ ਪਾਲਦੇ ਲਾਡ ਲਡਾਣ ਨਾਲੇ,
ਵਿਚ ਕੰਨਿਆ ਗੁਰੂ ਧਿਆਨ ਇਕੋ।
ਸੰਗੋ ਰੱਤਿਆ ਬਾਣੀ ਨਾਲ ਹੈ ਸੀ,
ਦਿੰਦਾ ਲੋਰੀ ਇਹ ਸਤਿਨਾਮ ਇਕੋ।
ਸਿੱਖ ਗੁਰੂ ਦੇ ਪਰੇਮੀ ਹੋਣ ਜੇਹੜੇ,
ਭੇਜੀ ਗੁਰੂ ਦੀ ਸਮਝਣ ਦਾਤ ਇਕੋ।
ਹੋਵੇ ਪੁਤਰੀ ਭਾਵੇਂ ਪੁਤ ਕੋਈ,
ਗੁਰੂ ਘਰ ਦਾ ਮੰਨਦੇ ਦਾਨ ਇਕੋ।
ਮੁਕੰਦੀ ਰਖਿਆ ਸੰਗੋ ਨਾਂ ਏਹਦਾ,
ਮੁਕੰਦੀ ਜਾਣਦੀ ਕੂੜ ਮੁਕਾਣ ਇਕੋ।

ਮਾਪੇ ਹੁੰਦੇ ਧਰਮੀ ਆਪ ਜੇਹੜੇ,
ਬਾਲ ਫੜਦੇ ਉਹਨਾਂ ਦੇ ਰਾਹ ਇਕੋ।
ਬਾਣੀ ਸੁਣ ਕੇ ਅਰਜਨ ਦੇਵ ਵਾਲੀ,
ਮੁਖੰਦੀ ਸਮਝੇ ਰੂਪ ਕਰਤਾਰ ਇਕੋ।
ਉਹਦੇ ਵਾਂਗ ਨਾ ਕੋਈ ਹੋਰ ਦੂਜਾ,
ਨਾਮ ਜਪਦੀ ਰਹੇ ਕਰਤਾਰ ਇਕੋ।
ਜੇ ਕੋਈ ਭੁਲਿਆ ਭਰਮੀ ਮਿਲ ਜਾਵੇ,
ਰਾਹੇ ਜਾਣਦੀ ਇਹ ਪਾਣ ਇਕੋ।
ਦੋਹਰਾ-ਭੁਲੇ ਭਰਮੀ ਜੱਗ ਵਿਚ, ਕੱਲ ਜੁਗ ਅੰਦਰ ਬੋਤ।
ਪਹਿਲਾ ਹੋਸ਼ ਨਾ ਕਾਸ ਦੀ, ਫੇਰ ਉਹ ਪਛਤੌਣ॥
ਬੈਂਤ-ਜਾਏ ਝੱਲੀ ਨਾ ਸੂਰਜ ਦੀ ਝਾਲ਼ ਤਿੱਖੀ,
ਬਾਬੇ ਸੰਗ ਜੀ ਨੂੰ ਤਿਹਾ ਲੱਗੀ।
ਵਾਜ ਮਾਰ ਕੇ ਆਖਦੇ ਸੁਣ ਬੇਟੀ,
ਲੱਗੀ ਤ੍ਰੇਹ ਹੈ ਜਲ ਲਿਆ ਛੇਤੀ।
ਸੁਣ ਪਿਤਾ ਦੇ ਬਚਨ ਤ੍ਰੇਹ ਵਾਲੇ,
ਗਾਗਰ ਵਿਚੋਂ ਜਾਂ ਪਾਣੀ ਭਰਨ ਚੱਲੀ।
ਜਾਂ ਤਕਿਆ ਗਾਗਰ ਪਈ ਖਾਲੀ,
ਗਾਗਰ ਚੁਕ ਛੇਤੀ ਇਹ ਭਰਨ ਚੱਲੀ।
ਮੁਕੰਦੀ ਪੁਤਰੀ ਸੀ ਬਾਬੇ ਸੰਗ ਜੀ ਦੀ,
ਰਹਿੰਦੀ ਸਦਾ ਸੀ ਵਿਚ ਨਾਮ ਲੱਗੀ।
ਏਧਰ ਗਾਗਰ ਦੇ ਵਿਚ ਨਾ ਜਲ ਹੈ ਸੀ,
ਉਧਰ ਪਿਤਾ ਨੂੰ ਛੇਤੀ ਪਿਆਰ ਲੱਗੀ।
ਢੇਸੀ ਢੰਡੇ ਦਾ ਖੂਹ ਇਕ ਹੈ ਸੀ,

ਭੀੜ ਜਲ ਦੀ ਏਥੇ ਆਪਾਰ ਵੇਖੀ।
ਭੀੜ ਦੇਖ ਮੁਕੰਦੀ ਸੋਚ ਕੇ ਤੇ,
ਇਕ ਭੈਣ ਨੂੰ ਆਖ ਸੁਨਾਣ ਲੱਗੀ।
ਮੇਰੇ ਪਿਉ ਨੂੰ ਭੈਣੇ ਤ੍ਰੇਹ ਲੱਗੀ,
ਮੈਨੂੰ ਭਰਨ ਦੇ ਪਹਿਲਾਂ ਤੂੰ ਪਾਣੀ।
ਜਾ ਕੇ ਦਸਾਂਗੀ ਆਪਣੇ ਪਿਤਾ ਤਾਈਂ,
ਉਨ੍ਹਾਂ ਖੁਸ਼ੀ ਵਿਚ ਤੈਨੂੰ ਅਸੀਸ ਦੇਣੀ।
ਸਦਾ ਖੁਸ਼ੀ ਦੀ ਜ਼ਿੰਦਗੀ ਮਿਲੂ ਤੈਨੂੰ,
ਨਾਲ ਪਿਆਰ ਮੁਕੰਦੀ ਸਮਝਾਣ ਲੱਗੀ।
ਪਿਆਸੇ ਪੁਰਸ਼ ਨੂੰ ਜਲ ਦਾ ਦਾਨ ਭੈਣੇ,
ਗੁਰੂ ਆਖਣ ਇਹ ਰੱਬ ਦਾ ਜਾਪ ਭਾਈ।
ਭੁਖੇ ਬੰਦੇ ਲਈ ਭੋਜਨ ਤਿਆਰ ਕਰਨਾ,
ਉਤਮ ਏਸ ਤੋਂ ਹੋਰ ਨਾ ਦਾਨ ਭਾਈ।
ਕੂੜ ਐਵੇਂ ਸੰਸਾਰੀ ਟੰਕਾਰ ਕਰਨਾ,
ਤੁਲ ਏਸ ਨਾ ਕੋਈ ਵੀ ਪਾਪ ਭਾਈ।
ਬੰਦੇ ਹੁੰਦੇ ਨਾ ਸਾਰੇ ਸਮਝ ਵਾਲੇ,
ਵਿਰਲਾ ਹੁੰਦਾ ਹੈ ਵਿਚ ਗਿਆਨ ਭਾਈ।
ਭਰੇ ਉਹ ਅਭਮਾਣ ਦੇ ਨਾਲ ਬੋਲੀ,
ਦਿੰਦੀ ਗੁਰੂ ਦਾ ਮੇਹਨਾ ਮਾਰ ਭਾਈ।
ਵੱਡੇ ਵੇਸੀ ਦਾ ਖੂਹ ਇਕ ਇਹ,
ਪਾਣੀ ਮਿਲੂਗਾ ਏਥੇ ਨਾਲ ਵਾਰੀ।
ਪਿਉ ਤੇਰਾ ਜੇ ਗੁਰੂ ਦਾ ਭਗਤ ਏਡਾ,
ਆਖੇ ਗੁਰੂ ਨੂੰ ਛੇਤੀ ਪਿਲਾਏ ਪਾਣੀ।

ਜੇਹੜੇ ਗੁਰੂ ਦੀ ਏਤਨੀ ਕਰੇ ਸੇਵਾ,
ਆਖੇ ਉਸ ਨੂੰ ਖੂਹ ਲੁਆਏ ਛੇਤੀ।
ਸਮਝ ਬੁਧ ਦਮਾਗ ਵਿਚ ਸੀ ਥੋੜੀ,
ਬਚਨ ਆਖਦੀ ਭਰੇ ਹੰਕਾਰ ਭਾਈ।
ਗੁਰੂ ਸਭ ਨੂੰ ਦਿੰਦਾ ਆਪ ਭੈਣੇ,
ਗਾਗਰ ਚੁਕਦੀ ਖਾਲੀ ਇਹ ਆਖ ਭਾਈ।
'ਕਈ ਆਏ ਕਈਆਂ ਹੋਰ ਆਉਣਾ ਹੈ,
ਬੈਠਾ ਰਹੇ ਨਾ ਕੋਈ ਜਹਾਨ ਭਾਈ।
ਮੰਦੇ ਦਿਸਦੇ ਖੂਹ ਦੇ ਭਾਗ ਭੈਣੇ,
ਸਦਾ ਰਹਿਣਾ ਨਾ ਇਸ ਵਿਚ ਜਲ ਭਾਈ।
ਤੇਰੇ ਵੱਸ ਨਾ ਮੇਰੇ ਵੱਸ ਭੈਣੇ,
ਹੁਕਮ ਇਹੋ ਕਰਤਾਰ ਦਾ ਹੋਊ ਭਾਈ।
ਗਾਗਰ ਖਾਲੀ ਲੈ ਘਰ ਨੂੰ ਜਾਊਂ ਭੈਣੇ,
ਗੁਰੂ ਦੇਊਂਗਾ ਖੂਹ ਲੁਆ ਭਾਈ।
ਗੁਰੂ ਪ੍ਰੇਮੀ ਜੋ ਬਚਨ ਆਖ ਦਿੰਦੇ,
ਪੂਰੇ ਹੁੰਦੇ ਉਹ ਗੁਰੂ ਕਰਤਾਰ ਭਾਈ।
ਖੂਹ ਓਸ ਦੀ ਲਵੇ ਨਾ ਹੁਣ ਸਾਰ ਕੋਈ,
ਪੀਂਦੇ ਜਲ ਨਾ ਪਸ਼ੂ ਵੀ ਜਾ ਭਾਈ।
ਮੇਹਣਾ ਗੁਰਾਂ ਦਾ ਨਾ ਸਹਾਰ ਹੋਵੇ,
ਅੱਖਾਂ ਵਿਚ ਨੀਰ ਦਾ ਹਾਰ ਭਾਈ।
ਆਕੇ ਪਿਤਾ ਨੂੰ ਜਲ ਦੀ ਥਾਂ ਦਸੇ,
ਬੀਤੀ ਜੋ ਸੀ ਖੂਹ ਤੇ ਜਾ ਭਾਈ।
ਦੋਹਰਾ–ਮੇਹਣਾ ਗੁਰੂ ਦਾ ਸੁਣ ਕੇ, ਭਾਈ ਮੈਂਗੋ ਝੱਟ।

ਰੁੜਕੇ ਦੇ ਰਾਹ ਤੇ, ਲਾਇਆ ਖੂਹ ਦਾ ਟੱਕ ॥
ਬੈਂਤ—ਹੋਇਆ ਝੱਲ ਨਾ ਮੇਹਣਾ ਗੁਰੂ ਵਾਲਾ,
ਬਾਬਾ ਸੰਗ ਜੀ ਖੂਹ ਲਾਉਣ ਲੱਗੇ ।
ਹੱਥ ਕਹੀ ਤੇ ਚੱਕ ਕੇ ਟੋਕਰੀ ਇਹ,
ਕਲੇ ਗੁਰੂ ਦੀ ਸ਼ੋਭ ਵਧਾਣ ਲੱਗੇ ।
ਬਿਆਕੁਲ ਕੀਤਾ ਤ੍ਰਿਹ ਬੇਸ਼ਕ ਹੈ ਸੀ,
ਧੰਨ ਧੰਨ ਗੁਰੂ ਅਰਜਨ ਗਾਣ ਲੱਗੇ ।
ਜੇਹੜਾ ਗੁਰੂ ਦਾ ਚਾਕਰ ਆਪ ਹੋਵੇ,
ਕਾਰ ਉਸ ਦੀ ਗੁਰੂ ਆਪ ਆਣ ਲੱਗੇ ।
ਗੁਰਾਂ ਕੀਤਾ ਤਿਆਰ ਖੂਹ ਦਿਨ ਰਾਤ ਅੰਦਰ,
ਬਾਬਾ ਸੰਗ ਜੀ ਜਲ ਵਰਤਾਣ ਲੱਗੇ ।
ਮੁਕੰਦੀ ਪੁਤਰੀ ਸੱਦਕੇ ਉਸ ਵੇਲੇ,
ਗਾਗਰ ਜਲ ਦੀ ਉਹ ਭਰਾਣ ਲੱਗੇ ।
ਊੱਚ ਨੀਚ ਦਾ ਛੱਡ ਕੇ ਭੇਦ ਸਾਰਾ,
ਖੁਲਾ ਸਭ ਨੂੰ ਜੱਲ ਛਕਾਣ ਲੱਗੇ ।
ਸੀਤਲ ਕਰਕੇ ਜਲ ਦੇ ਨਾਲ ਸਾਰੇ,
ਪਿਛੋਂ ਆਪ ਸੀ ਤ੍ਰਿਹ ਮਿਟਾਣ ਲੱਗੇ ।
ਬੰਦੇ ਜੇਹੜੇ ਨਿੰਦਕ ਸਨ ਏਥੇ,
ਭਾਰ ਵਾਧੂ ਦਾ ਸੀਸ ਤੇ ਚਾਣ ਲੱਗੇ ।
ਬਾਬਾ ਸੰਗ ਤੇ ਸੇਵਕ ਸਨ ਪੂਰੇ,
ਰਾਹ ਰੁੜਕੇ ਤੇ ਰੰਗ ਵਰਸਾਣ ਲੱਗੇ ।
ਜਾਦੂ ਭਰਕੇ ਪ੍ਰੇਮ ਦੇ ਰੰਗ ਵਾਲਾ,
ਬਾਬਾ ਸੰਗ ਜੀ ਠੰਢ ਸਨ ਪਾਣ ਲੱਗੇ ।

ਪ੍ਰੇਮੀ ਜੋ ਕੋਈ ਛੱਕਦਾ ਜਲ ਰੋਗੀ,
ਰੋਗ ਉਸ ਦਾ ਏਥੇ ਮਿੱਟਾਣ ਲੱਗੇ।
ਢਾਈ ਭੂਤੂ ਦਾ ਆਖਕੇ ਨਾਂ ਸਾਰੇ,
ਇਸ ਖੂਹ ਦੇ ਤਾਈ ਬੁਲਾਣ ਲੱਗੇ।
ਦੋਹਰਾ–ਖੂਹ ਤੇ ਇਸ਼ਨਾਨ ਕਰ, ਜਪਜੀ ਕਰੇ ਮੁਖ ਪਾਠ।
ਤਨ ਅਰੋਗ ਸਮਪਤ ਵੱਧੇ, ਹੋਏ ਸਰਬ ਕਲਿਆਣ॥
ਬੈਂਤ–ਸਾਲ ਪੰਦਰਾਂ ਦੀ ਜਾ ਹੋਈ ਬੇਟੀ,
ਮਾਤਾ ਭਾਵੜੀ ਫਿਕਰ ਸੀ ਕਰਨ ਲਗੀ।
ਵਰ ਲੱਭਣਾ ਚਾਹੀਦਾ ਹੁਣ ਏਹਦਾ,
ਬਾਬਾ ਸੰਗ ਨੂੰ ਆਪ ਸੁਨਾਣ ਲੱਗੀ।
ਮਾਤਾ ਭਾਵੜੀ ਤੇ ਬਾਬਾ ਸੰਗ ਦੋਨੋਂ,
ਪਿੰਡ ਦੂਸਰੇ ਵਾਂਢੇ ਜਾਣ ਲੱਗੀ।
ਵਾਟ ਤੁਰਦੇ ਗਏ ਜਾਂ ਥਕੇ ਦੋਨੋਂ,
ਦੁਸਾਂਝ ਪਿੰਡ ਆਰਾਮ ਸੀ ਲੈਣ ਲੱਗੀ।
ਜਲ ਛਲ ਕੇ ਬੈਠੀ ਛਾਂ ਠੰਡੀ,
ਬਾਬੇ ਸੰਗ ਨੂੰ ਭਾਵੜੀ ਕਹਿਣ ਲਗੀ।
ਬਾਲ ਖੇਡਦੇ ਸੀ ਜੋ ਏਥੇ,
ਉਨ੍ਹਾਂ ਵਿਚੋਂ ਇਕ ਦਖਾਣ ਲਗੀ।
ਸੁੰਦਰ ਏਸ ਵਰਗਾ ਤੇ ਹੋਏ ਏਡਾ,
ਮੁਕੰਦੀ ਪੁਤ੍ਰੀ ਦਾ ਵਰ ਕਹਿਣ ਲਗੀ।
ਬਾਬਾ ਸੰਗ ਜੀ ਸੁਣਕੇ ਹੱਸ ਪਏ,
ਸੰਗ ਭਾਵੜੀ ਤਾਈਂ ਸੁਨਾਣ ਲੱਗੇ।
ਮਿਲੇ ਹੋਰ ਨਾ ਕੋਈ ਬਾਲ ਏਹਾ,

ਉਸ ਬਾਲ ਨੂੰ ਕੋਲ ਬੁਲਾਣ ਲੱਗੇ ।
ਘਰ ਬਾਰ ਦੀ ਪੁਛੀ ਨਾ ਗੱਲ ਕੋਈ,
ਇਸ ਬਾਲ ਤੋਂ ਪੁਛਣ ਨਾਂ ਲੱਗੇ ।
ਸ਼ਗਨ ਦੇ ਕੇ ਦੇਬੇ ਪਿਆਰ ਦਿੱਤਾ,
ਕਾਕਾ ਹੋਈ ਕੁੜਮਾਈ ਇਹ ਕਹਿਣਲੱਗੇ।
ਕੁਝ ਸਮਾਂ ਏਹਦਾਂ ਬੀਤ ਜਾਂਦਾ,
ਕਾਜ ਵਿਆਹ ਦਾ ਇਹ ਰਚਾਣ ਲੱਗੇ ।
ਸਦ ਸਾਕ ਸਬੰਧੀ ਹੋਰ ਮੇਲੀ,
ਗੀਤ ਸਾਰੇ ਖੁਸ਼ੀ ਦੇ ਗਾਣ ਲੱਗੇ ।
ਜੰਞ ਆਈ ਤੇ ਜਾਂਞੀ ਬਹੁਤ ਸਾਰੇ,
ਭਾਈ ਸੰਗ ਸੀ ਆਦਰ ਕਰਨ ਲੱਗੇ ।
ਦਿਨ ਅਗਲੇ ਅਨੰਦ ਕਾਜ ਕੀਤਾ,
ਗੁਰਾਂ ਅਗੇ ਅਰਦਾਸ ਸੀ ਕਰਨ ਲੱਗੇ ।
ਕਰ ਕਾਰਜ ਇਹ ਖੁਸ਼ੀ ਵਾਲਾ,
ਸਿਖਿਆ ਬੇਟੀ ਤਾਈਂ ਸੰਗੋ ਦੇਣ ਲੱਗੇ ।

ਸਿਖਿਆ

ਕਦੇ ਫੁੱਲ ਨੇ ਬੂਟੇ ਤੋਂ ਟੁਟਣਾ ਹੈ,
ਗਮਲਾ ਕਿਸੇ ਦਾ ਸੁਹਣਾ ਸਜਾਣ ਲਈ ।
ਸਦਾ ਬਾਗ ਦੇ ਵਿਚ ਫੁਲ ਨਾ ਰਹਿੰਦਾ,
ਬੈਠੀਂ ਤੂੰ ਵੀ ਜੁਦਾ ਅੱਜ ਹੋਣ ਦੇ ਲਈ ।
ਜਾਂਦੀ ਵਾਰ ਦੀ ਸਿਖਿਆ ਸੁਣ ਬੇਟੀ,
ਖੜਾ ਪਿਉ ਜੋ ਤੈਨੂੰ ਦੇਣ ਦੇ ਲਈ ।
ਮਾਪੇ ਬਣੇ ਸਾਂ ਜਨਮ ਦੇ ਅਸੀ ਤੇਰੇ,

ਰਿਹਾ ਹੁਣ ਨਾ ਸਾਡਾ ਹੱਕ ਕੋਈ।
ਬੂਟਾ ਪਾਲਿਆ ਪਾਲ ਕੇ ਬੜਾ ਕੀਤਾ,
ਸੁਖ ਮਾਣੂਗਾ ਪੁਤ੍ਰੀ ਹੋਰ ਕੋਈ।
ਸਤਿ ਗੁਰਾਂ ਦਾ ਰੱਖੀਂ ਆਸਰਾ ਤੂੰ,
ਬਾਝ ਉਸ ਦੇ ਸਮਝੀਂ ਨਾ ਹੋਰ ਕੋਈ।
ਸਿਖੀ ਸਿਦਕ ਤੋਂ ਭੁਲਾਈਂ ਨਾ ਦਿਲ ਧੀਏ,
ਭੁਲ ਲੀਕ ਨਾ ਏਸ ਨੂੰ ਲਾਈਂ ਕੋਈ।
ਕੂੜੇ ਦੇਖ ਸੰਸਾਰੀ ਸੁਖ ਧੀਏ,
ਰਾਹ ਫੜ ਨਾ ਲਈਂ ਤੂੰ ਹੋਰ ਕੋਈ।
ਸਿਖੀ ਸਿਦਕ ਮੁੜ ਨਾ ਹੱਥ ਆਵੇ,
ਫੇਰ ਵਾਰ ਦੇਵੇ ਭਾਵੇਂ ਜਾਨ ਕੋਈ।
ਰਖੀਂ ਸਿਖਿਆ ਇਹ ਯਾਦ ਧੀਏ,
ਫੇਰ ਆਵੇ ਨਾ ਤੈਨੂੰ ਟੋਟ ਕੋਈ।
ਦੇ ਕੇ ਸਿਖਿਆ ਇਹ ਦਿੰਦੇ ਤੋਰ ਬੇਟੀ,
ਅਗਲੇ ਦਿਨ ਸੌਹਰੇ ਘਰ ਜਾਣ ਲਈ।
ਜਾਂ ਪਿੰਡ ਦੁਸਾਂਝਾਂ ਗਏ ਜਾਂਦੀ,
ਲੋਕ ਆਏ ਵਧਾਈ ਦੇਣ ਲਈ।
ਸੁਲਤਾਨੀਏ ਦੇਖ ਮੁਕੰਦੀ ਘਰ ਸੌਹਰੇ,
ਰਹੀ ਇਹ ਤਿਹਾਈ ਵੀ ਜਲ ਲਈ।
ਦੋਹਰਾ–ਅਗਲੇ ਦਿਨ ਸਵੇਰੇ, ਵਰ ਕੰਨਿਆਂ ਕਰ ਤਿਆਰ।
ਪੀਰ ਥਾਨ ਨੂੰ ਲੈ ਚਲੇ, ਇਹ ਰੀਤ ਅਨੁਸਾਰ॥
ਬੈਂਤ–ਪਾਕੇ ਕਪੜੇ ਸਭ ਤਿਆਰ ਹੋਏ,
ਲੈ ਕੇ ਬੀਬੀ ਨੂੰ ਪੀਰ ਥਾਨ ਚਲੇ।

ਕਰਦੇ ਤਿਆਰ ਮੁਕੰਦੀ ਵਿਚ ਖੁਸ਼ੀ,
ਰੀਤ ਆਪਣੀ ਇਹ ਨਿਭਾਣ ਚੱਲੇ।
ਸੋਚਾਂ ਵਿਚ ਮੁਕੰਦੀ; ਤੁਰੀ ਜਾਵੇ,
ਕੇਹੜੇ ਪਾਸੇ ਮੈਨੂੰ ਇਹ ਲੈ ਚੱਲੇ।
ਪੀਰ ਥਾਨ ਜਾ ਪਹੁੰਚੇ ਇਹ ਸਾਰੇ,
ਮੱਥਾ ਟੇਕਦੇ ਝੁਕ ਝੁਕ ਇਹ ਸਾਰੇ।
ਆਖਣ ਫੇਰ ਮੁਕੰਦੀ ਨੂੰ ਟੇਕ ਮੱਥਾ,
ਸਾਡੀ ਪਹਿਲਾਂ ਤੋਂ ਇਹ ਰੀਤ ਚੱਲੇ।
ਬਾਝ ਏਸ ਦੇ ਸਾਨੂੰ ਨਾ ਆਸ਼ਾ ਕੋਈ,
ਦਰ ਏਸ ਤੋਂ ਸਾਰੀ ਹੀ ਮੰਗ ਲੱਭੇ।
ਸੱਸ ਆਖਦੀ ਮੱਥਾ ਟੇਕ ਧੀਏ,
ਏਸ ਜਿਹਾ ਨਾ ਕੋਈ ਦਰ ਲੱਭੇ।
ਅਰਜਨ ਗੁਰਾਂ ਦਾ ਵਡਾ ਦਰ ਖੁਲਾ,
ਮੁਕੰਦੀ ਆਖਦੀ ਵੱਡਾ ਭੰਡਾਰ ਚੱਲੇ।
ਉਸ ਦਰ ਤੋਂ ਖਾਲੀ ਨਾ ਕੋਈ ਆਵੇ,
ਦਰ ਹੋਰ ਨੇ ਉਸ ਤੋਂ ਸਭ ਥੱਲੇ।
ਸੀਸ ਉਸੇ ਘਰ ਝੁਕਾਵਾਂ ਮੈਂ,
ਹੋਰ ਕਿਤੇ ਨਾ ਹੋਵੇ ਇਹ ਥੱਲੇ,
ਸਾਰੇ ਆਖਦੇ ਨੌਹੇਂ ਮੰਨ ਕਹਿਣਾ,
ਸਾਡੀ ਸ਼ੁਰੂ ਤੋਂ ਇਹ ਰੀਤ ਚੱਲੇ।
ਇਹ ਆਖ ਮੁਕੰਦੀ ਪਰੇ ਹੋਈ,
ਸਿਰ ਕੀਤਾ ਨਾ ਉਥੇ ਉਸ ਥੱਲੇ।
ਆਖ ਆਖ ਇਹ ਸਾਰੇ ਥੱਕ ਜਾਂਦੇ,

ਵਿਚ ਨਿਰਾਸ਼ਾ ਸਾਰੇ ਮੁੜ ਚੱਲੇ।
ਪਹਿਲਾਂ ਸੀ ਖੁਸ਼ੀ ਜੋ ਸਭ ਤਾਈਂ,
ਗਈ ਉਹ ਦਿਲਾਂ ਤੋਂ ਲੱਥ ਥੱਲੇ।
ਘਰ ਆਈ ਮੁਕੰਦੀ ਮਾਪਿਆਂ ਦੇ,
ਸਹੁਰੇ ਘਰ ਦੀ ਪੁਛ ਇਹ ਕਰਨ ਲੱਗੇ।
ਕਿਹੋ ਜਹੇ ਨੇ ਸਾਹੁਰੇ ਘਰ ਧੀਏ,
ਬਾਬਾ ਸੰਗ ਜੀ ਆਖ ਸੁਨਾਣ ਲੱਗੇ।
ਧੀ ਸਿੱਖਾਂ ਦੀ ਗਈ ਮੁਲਤਾਨੀਆਂ ਦੇ,
ਮੁਕੰਦੀ ਪਿਉਂ ਤਾਈਂ ਇਹ ਕਹਿਣਲੱਗੇ।
ਛੱਡ ਕੜਾਹ ਪੈਈ ਚੂਰਮੇ ਨੂੰ,
ਬੜੀ ਏਹੋ ਗਲ ਕਮਾਲ ਲੱਗੇ।
ਸੁਣ ਇਹੋ, ਖੁਸ਼ੀ ਸਭ ਉੱਡ ਜਾਂਦੀ,
ਬਾਬਾ ਸੰਗ ਜੀ ਵਿਚ ਸੋਚ ਲੱਗੇ।
ਖੁਨਾਮੀ ਹੋ ਗਈ ਧੀਏ ਬਹੁਤ ਵੱਡੀ,
ਏਥੇ ਹੁਣ ਨਾ ਕੋਈ ਪੇਸ਼ ਚੱਲੇ।
ਸੋਚ ਸੋਚ ਇਹ ਵਿਚਾਰ ਕੀਤੀ,
ਬਾਬਾ ਸੰਗਾ ਜੀ ਗੁਰਾਂ ਦੇ ਕੋਲ ਚੱਲੇ।
ਦੋਹਰਾ—ਭਾਈ ਸੰਗੋ ਜੀ ਤਦੋਂ, ਉੱਠ ਗੁਰਾਂ ਕੋਲ ਜਾਣ।
ਦੁਖੀ ਹੋਏ ਕੁੜਮਾ ਵਲੋਂ, ਸਾਰਾ ਹਾਲ ਸੁਨਾਣ॥
ਬੈਂਤ-ਵੇਖ ਸੰਗੋ ਨੂੰ ਗੁਰੂ ਜੀ ਹੱਸ ਪਏ ਨੇ,
ਆਖਣ ਘਰ ਦੀ ਖਬਰ ਸੁਣਾ ਭਾਈ।
ਹਥ ਜੋੜਕੇ ਸੰਗੋ ਕੋਲ ਬੈਠਾ,
ਛੋੜ ਲਈ ਕੁੜਮਾਂ ਦੀ ਲੜੀ ਭਾਰੀ।

ਟੋਲ ਬੈਠਾ ਕੁੜਮ ਸੁਲਤਾਨੀਏ ਮੈਂ,
ਇਹ ਹੋਈ ਅਰੀਤੀ ਗੁਰੂ ਬੜੀ ਭਾਰੀ।
ਏਸ ਦੁਖ ਨੇ ਦਿਤਾ ਸਤਾ ਮੈਨੂੰ,
ਖਾਵੇ ਜਿਗਰ ਨੂੰ ਗੁਰੂ ਇਹ ਰੋਗ ਭਾਰੀ।
ਵੇਖ ਸੰਗੋ ਦਾ ਦਿਲ ਦੁਖੀ ਹੋਇਆ,
ਵਿਪਤਾ ਆਖਣ ਕੱਟ ਇਹ ਜਾਉ ਸਾਰੀ।
ਨਾਨਕ ਗੁਰੂ ਦਾ ਦਰ ਇਹ ਹੈ ਵੱਡਾ,
ਹੁੰਦੀ ਚਿੰਤਾ ਏਥੇ ਦੂਰ ਸਾਰੀ।
ਸੰਗੋ, ਕਿਉਂ ਤੂੰ ਗੂਹੜੀ ਸੋਚ ਬੈਠਾ,
ਸਿਖੀ ਹੋਊਂ ਮੁਕੰਦੀ ਦੇ ਪਿੰਡ ਸਾਰੀ।
ਦੁਸਾਂਝ, ਪੁਆਦੜੇ, ਸਿਖੀ ਗੁਰਾਂ ਕਰਨੀ,
ਬਿਉਂਤ ਗੁਰਾਂ ਇਹ ਬਣਾਈ ਸਾਰੀ।
ਜਗਤ ਪੁਰ, ਮੁਕੰਦ ਪੁਰ ਹੈ ਸਿੱਖੀ,
ਅਸਾਂ ਉਨ੍ਹਾਂ ਨਾਲ ਲੈਣੀ ਵਟਾ ਸਾਰੀ।
ਗੁਰੂ ਅਰਜਨ ਕੀਤਾ ਬਚਨ ਸੱਚਾ,
ਕਰਨੀ ਉਨ੍ਹਾਂ ਦੀ ਹੈ ਅਪਾਰ ਸਾਰੀ।
ਦੁਸਾਂਝ, ਪੁਆਦੜੇ,ਸਿੱਖੀ ਦਾ ਸੱਚਾ ਬੂਟਾ,
ਹੋਈ ਜਗਤ ਪੁਰ, ਮੁਕੰਦ ਪੁਰ ਸੁਲਤਾਨ ਸਾਰੀ।
ਸੰਗੋ ਖੁਸ਼ੀ ਹੁੰਦਾ ਸੁਣ ਬਚਨ ਇਹੋ,
ਤੁਰਦਾ ਕਰ ਚਿੰਤਾ ਇਹ ਦੂਰ ਸਾਰੀ।
ਨਾਲ ਖੁਸ਼ੀ ਦੇ ਭਰਿਆ ਦਿਲ ਹਸੇ,
ਘਰ ਆ ਕੇ ਦਸਦਾ ਖਬਰ ਸਾਰੀ।
ਖੁਸ਼ੀ ਹੋਈ ਮੁਕੰਦੀ ਵੀ ਸੁਣ ਇਹ,

ਜਿੱਦਾਂ ਮਿਲ ਗਈ ਖੁਸ਼ੀ ਦਾਨ ਸਾਰੀ।
ਰਖਿਆ ਦਿਲੋਂ ਮੁਕੰਦੀ ਸਿਦਕ ਇਹ,
ਦਿਤੀ ਤਾਰ ਗੁਰਾਂ ਫਿਰ ਅੰਸ ਸਾਰੀ।
ਬਦਲੇ ਇਕ ਦੇ ਇਕੀ ਤਾਰਦਾ ਉਹ,
ਤਾਰ ਦਿਤੀ ਸਦਾ ਲਈ ਕੁਲ ਸਾਰੀ।
ਸਿਖੀ ਸਿਦਕ ਦਾ ਮਿਲਿਆ ਦਾਨ ਜੇਹਨੂੰ,
ਧੰਨ ਮੁਕੰਦੀ ਤਾਰੀ ਦੋ ਪਿੰਡਾਂ ਦੀ ਕੁਲ ਸਾਰੀ।
ਸਮਾਂ ਬੀਤਦਾ ਕਰਦਿਆਂ ਕਾਰ ਏਹਦਾਂ,
ਸੰਗੋ ਰਖੀ ਸੀ ਕਰਨੀ ਲਕੋ ਸਾਰੀ।
ਵਰ੍ਹਿਆ ਮੀਂਹ ਨਾ ਇਕ ਸਾਰ ਹੈ ਸੀ,
ਤੰਗ ਹੁੰਦੀ ਦਿੱਸੀ ਲੁਕਾਈ ਸਾਰੀ।
ਰਲ ਸਾਰਿਆਂ ਕੀਤਾ ਫੈਸਲਾ ਇਹ,
ਚਲੋ ਗੁਰਾਂ ਕੋਲ ਕਟਣ ਭੀੜ ਸਾਰੀ।
ਕੱਠੀ ਹੋ ਸੰਗਤ ਗੁਰਾਂ ਕੋਲ ਆਈ,
ਦੱਸ ਦਿਤੀ ਆਕੇ ਭੀੜ ਸਾਰੀ।
ਗੁਰੂ ਅਰਜਨ ਬੈਠੇ ਕੁਝ ਸੋਚਦੇ ਨੇ,
ਸੰਗਤ ਭੇਜੀਏ ਸੰਗੋ ਕੁਲ ਸਾਰੀ।
ਫੁੱਲ ਵਿਨ.ਫਸ਼ਾ ਇਕ ਉਹ ਲੁਕਿਆ ਹੈ,
ਕਰਨੀ ਕਰੀਏ ਉਸ ਦੀ ਜ਼ਾਰ ਸਾਰੀ।
ਸਿਖੀ ਸਿਦਕੇ ਦਾ ਇਕ ਉਹ ਪੂਰਾ ਹੈ,
ਸ਼ੋਭਾ ਦੇਈਏ ਉਸ ਨੂੰ ਇਹ ਸਾਰੀ।
ਦੋਹਰਾ—ਔੜ ਲਗੀ ਸੀ ਦੇਸ਼ ਵਿਚ ਬਿਨ ਬਰਖਾ ਦੁਖ ਪਾਏ।
ਪਸ ਪਰੰਦੇ ਨਰ ਨਾਰ, ਸਭ ਹੀ ਰਹੇ ਕੁਰਲਾਏ॥

ਬੈਂਤ-ਪੈਂਦੀ ਭੀੜ ਜਾਂ ਦਿਸੇ ਜਹਾਨ ਉਤੇ,
ਬਾਝ ਗੁਰੂ ਦੇ ਹੋਰ ਨਾ ਕੋਈ ਦਿੱਸੇ।
ਚੱਲੇ ਹੋਰ ਨਾ ਜ਼ਿਕਰ ਕੋਈ ਚਾਰਾ,
ਇਕੋ ਗੁਰਾਂ ਦਾ ਸਿੱਖ ਨੂੰ ਦਰ ਦਿਸੇ।
ਪਿਆ ਮੀਂਹ ਨਾ ਇਕ ਸਾਲ ਪੂਰਾ,
ਤਰਲੇ ਪਾਉਂਦੇ ਸਾਰੇ ਹੀ ਲੋਕ ਦਿਸੇ।
ਮੰਗ ਕਿਸੇ ਤੋਂ ਕਰੀਏ ਮੀਂਹ ਵਾਲੀ,
ਇਸ ਸੋਚ ਵਿਚ ਸਾਰੇ ਹੀ ਹੈਨ ਦਿਸੇ।
ਅਰਜਨ ਗੁਰਾਂ ਦਾ ਖੁਲ੍ਹਾ ਦਰ ਇਕੋ,
ਪੂਰੀ ਪੈਂਦੀ ਉਸੇ ਘਰ ਦਿਸੇ।
ਦੇਵੀ ਦੇਵਤੇ ਸਾਰੇ ਧਿਆ ਬੈਠੇ,
ਪੂਰੀ ਨਾ ਪੈਂਦੀ ਇਹਨਾਂ ਕੋਲ ਦਿਸੇ।
ਤੁਰੀ ਸੰਗਤ ਕਰਕੇ ਆਸ ਸਾਰੀ,
ਗੁਰੂ ਘਰੋ ਹੀ ਮਿਲਦੀ ਭਿਖ ਦਿਸੇ।
ਦਿਵਾਨ ਲਗਿਆ ਅਗੋਂ ਸ਼ਾਂਤੀ ਦਾ,
ਬੈਠਾ ਵਿਚ ਸੀ ਨੂਰੀ ਚੰਨ ਦਿਸੇ।
ਜਾਕੇ ਸਾਰਿਆਂ ਕੀਤੀ ਪੁਕਾਰ ਏਹੋ,
ਤੇਰੇ ਬਾਝ ਨਾ ਹੋਰ ਹੁਣ ਕੋਈ ਦਿਸੇ।
ਤੜਫ ਰਹੇ ਹਾਂ ਸਾਰੇ ਵਾਂਗ ਮੱਛੀ,
ਬੁਝਦੀ ਹੋਰ ਨਾ ਕਿਤੇ ਪਿਆਸ ਦਿਸੇ।
ਚਾਹੇ ਜੇ ਤੂੰ ਰਖਣਾ ਰੱਖ ਸਾਈ,
ਇਕ ਇਕ ਘੜੀ ਸਾਡੀ ਹੁਣ ਮੌਤ ਦਿਸੇ।
ਦੇਵੀ ਦੇਵਤੇ ਆਏ ਧਿਆ ਸਾਰੇ,

ਪੂਰੀ ਪਈ ਨਾ ਸਾਨੂੰ ਕਿਤੇ ਦਿਸੇ।
ਇਹ ਸੁਣ ਕੇ ਹੱਸ ਪਏ ਗੁਰੂ ਅਰਜਨ,
ਕੁਝ ਵਿਚ ਮਿਠਾਸ ਦੇ ਕਹਿਣ ਲੱਗੇ।
ਮੀਂਹ ਬਾਝ ਤਾਂ ਤਰਲੇ ਸਭ ਪਾਉਂਦੇ,
ਗੁੱਸੇ ਹੋਇਆ ਹੀ ਇੰਦਰ ਦੇਵ ਲੱਗੇ।
ਸਾਨੂੰ ਭਾਈ ਦਸੋ ਅਸੀਂ ਕੀ ਕਰੀਏ,
ਇਹ ਤਾਂ ਉਸੇ ਦੀ ਬੁਰੀ ਨਿਗਾਹ ਲੱਗੇ।
ਇਹ ਸੁਣਕੇ ਸਿੱਖ ਇਕ ਹੱਥ ਜੋੜੇ,
ਗੁਰਾਂ ਤਾਈਂ ਇਹ ਆਖ ਸੁਨਾਣ ਲੱਗੇ।
ਨਿਥਾਵਿਆਂ ਲਈ ਗੁਰੂ ਥਾਨ ਤੇਰਾ,
ਇਦਰ ਬਾਝ ਤੇਰੇ, ਕਿਸ ਦੇ ਕਹੇ ਲੱਗੇ।
ਤਰਲੇ ਸੁਣ ਨਾ ਰਹਿ ਸਕੇ ਗੁਰੂ ਅਰਜਨ,
ਸ਼ਾਂਤੀ ਰੂਪ ਸੀ ਹੋਣ ਦਿਆਲ ਲੱਗੇ।
ਵਿਚ ਦੁਆਬੇ ਦੇ ਵਸੇ ਭਾਈ ਮੰਗੋ,
ਪੰਚਮ ਗੁਰੂ ਜੀ ਇਉਂ ਸੁਨਾਣ ਲੱਗੇ।
ਪਿੰਡ ਢੇਸੀਆਂ ਨਾਮ ਹੈ ਭਾਈ ਮੰਗੋ,
ਕਹੇ ਉਸੇ ਦੇ ਇੰਦਰ ਦੇਵ ਲੱਗੇ।
ਦੇਵੇ ਆਖ ਜੋ ਇੰਦਰ ਦੇਵ ਤਾਈਂ,
ਵੇਲੇ ਉਸ ਹੀ ਸੁਹਣੀ ਬਰਸਾਤ ਲੱਗੇ।
ਕਰਕੇ ਗੁਰਾਂ ਦੇ ਤਾਈਂ ਪ੍ਰਣਾਮ ਸਾਰੇ,
ਭਾਈ ਮੰਗੋ ਦੇ ਪਿੰਡ ਨੂੰ ਜਾਣ ਲੱਗੇ।
ਗੁਰੂ ਅਰਜਨ ਤੇ ਚੋਜੀ ਆਪ ਹੈ ਸੀ,
ਕਰਨੀ ਮੰਗੋ ਦੀ ਜ਼ਾਹਰ ਕਰਾਣ ਲੱਗੇ।

ਢੇਸੀ ਪਿੰਡ ਜਾਂ ਆ ਗਏ ਸਿਖ ਸਾਰੇ,
ਭਾਈ ਮੰਗੋ ਦਾ ਪਤਾ ਸੀ ਕਰਨ ਲੱਗੇ।
ਏਥੇ ਵਸਦਾ ਕੋਈ ਭਾਈ ਮੰਗੋ,
ਆਉਂਦਾ ਦੇਖ ਕੇ ਇਕ ਨੂੰ ਕਹਿਣ ਲੱਗੇ।
ਅੱਗੇ ਜਾਉਂ ਭਾਈ ਵਾਹੀ ਉਹ ਕਰਦਾ,
ਕੰਮ ਪਿਆ ਤੁਹਾਨੂੰ ਉਹਦੇ ਤਾਂਈ ਲੱਗੇ।
ਕਿਸੇ ਅਮਲ ਦੇ ਵਿਚ ਉਹ ਮਸਤ ਰਹੇ,
ਪਤਾ ਸਾਨੂੰ ਤਾਂ ਕੋਈ ਨਾ ਇਹ ਲੱਗੇ।
ਸੰਗਤ ਹੋਈ ਅਗੇ ਮੰਗੋ ਹੱਲ ਵਾਹਵੇ,
ਨੰਗੇ ਪੈਰ ਤੇ ਲਿਆ ਉਪਰ ਖੇਸ ਲੱਗੇ।
ਹੱਲ ਵਾਹੀ ਕਰਦਾ ਹੈ ਏਥੇ,
ਪਰ, ਮਨ ਗੁਰੂ ਚਰਨਾਂ ਤੇ ਲੀਨ ਲੱਗੇ।
ਦੇਖ ਸੰਗਤ ਛੱਡਦੇ ਹੱਲ ਛੇਤੀ,
ਹੱਥ ਜੋੜ ਛੇਤੀ ਇਹ ਕਹਿਨ ਲੱਗੇ।
ਸੰਗਤ ਆਈ ਜੇ ਧੰਨ ਭਾਗ ਹੈ ਮੇਰੇ,
ਖੇਸ ਲਾਹਕੇ ਹੇਠਾਂ ਵਿਛਾਣ ਲੱਗੇ।
ਇਹ ਦੇਖ ਕੇ ਸਾਰੇ ਹੈਰਾਨ ਹੋਏ,
ਜੇਹੜੇ ਮੂਰਖ ਸੀ ਉਲਟੀ ਸੋਚ ਲੱਗੇ।
ਆਖਣ ਟਾਲਕੇ ਭੇਜਿਆ ਗੁਰਾਂ ਸਾਨੂੰ,
ਇੰਦਰ ਦੇਵ, ਕੀ, ਇਸ ਦੇ ਕਹੇ ਲੱਗੇ।
ਸੋਚਾਂ ਵਿਚ ਇਉਂ ਪੈ ਸਾਰੇ,
ਫੇਰ ਅੰਤ ਨੂੰ ਇਉਂ ਕਹਿਣ ਲੱਗੇ।
ਅਰਜਨ ਗੁਰਾਂ ਨੇ ਭੇਜਿਆ ਸਾਨੂੰ ਹੈ,

ਮੰਗ ਮੀਂਹ ਦੀ ਇਹ ਸੁਨਾਣ ਲੱਗੇ ।
ਕਰੋ ਮੇਹਰ ਤੇ ਦੇਵੋਂ ਇਹ ਦਾਨ ਸਾਨੂੰ,
ਖਾਲੀ ਮੋੜੀਉ ਨਾ ਇਹ ਕਹਿਣ ਲੱਗੇ ।
ਇਹ ਸੁਣ ਕੇ ਜੋੜੇ ਹੱਥ ਸੰਗੋ,
ਗੁਰਾਂ ਅੱਗੇ ਸੀ ਕਰਨ ਅਰਦਾਸ ਲੱਗੇ ।
ਛਾਹ ਵੇਲਾ ਲਿਆਈ ਭਾਵੜੀ ਸੰਗ,
ਪਹਿਲਾ ਛੱਕੋ ਸਾਰੇ ਸੰਗੋ ਕਹਿਣ ਲੱਗੇ ।
ਇਹ ਸੁਣ ਕੇ ਸੰਗਤ ਹੈਰਾਣ ਹੋਈ,
ਪ੍ਰਸ਼ਾਦੇ ਚਾਰ ਇਹ, ਕਿਵੇਂ ਸਭ ਤਾਈਂ ਛਕਾਣ ਲੱਗੇ ।
ਗੁਰੂ ਸਿਖਾਂ ਦੀ ਕਰਨੀ ਕੌਣ ਜਾਣ ਸਕੇ,
ਪਹਿਲ ਕੌਤਕ ਇਹ ਸੰਗੋ ਦਿਖਾਣ ਲੱਗੇ ।
ਦੇਖਣ ਲੱਗੇ ਹੋ ਹੈਰਾਨ ਏਥੇ,
ਛੇਤੀ ਛੇਤੀ ਪਰ ਪੰਗਤਾਂ ਲਾਣ ਲੱਗੇ ।
ਦੋਹਰਾ--ਓੜਕ ਨੂੰ ਪ੍ਰਸ਼ਾਦੇ, ਪੋਣੇ ਵਿਚ ਤਿੰਨ ਚਾਰ ।
ਸੰਗਤ ਇਹ ਸੁਣ ਕੇ, ਡਾਢੀ ਹੋਈ ਹਰਾਨ ॥
ਬੈਂਤ-ਸੰਗਤ ਸਾਰੀ ਨੂੰ ਸੰਗੋ ਏਠਾ ਕਰਕੇ,
ਲੰਗਰ ਸਭ ਦੇ ਤਾਈਂ ਛਕਾਣ ਲੱਗੇ ।
ਸੰਗੋ ਢੱਕ ਲਏ ਪ੍ਰਸ਼ਾਦੇ ਨਾਲ ਪੋਣੇ,
ਦੋ ਦੋ ਸਭ ਦੇ ਤਾਈਂ ਵਰਤਾਣ ਲੱਗੇ ।
ਪ੍ਰਸ਼ਾਦੇ ਸਭ ਦੇ ਤਾਈਂ ਦੇ ਕਰਕੇ,
ਫੇਰ ਸਾਗ ਵੀ ਉਪਰ ਪਾਣ ਲੱਗੇ ।
ਕਰਕੇ ਨਾਲ ਪ੍ਰਸ਼ਾਦੇ ਪ੍ਰਸੰਨ ਸੰਗਤ,
ਪਿਛੋਂ ਲੱਸੀ ਦੀ ਗੱੜਵੀ ਚਾਣ ਲੱਗੇ ।

ਪੀ ਲੱਸੀ ਹੋਏ ਭਰਪੂਰ ਸਾਰੇ,
ਕੌਤਕ ਇਹ ਅਜੀਬ ਦਖਾਣ ਲੱਗੇ।
ਪਿਛੋਂ ਛੱਕੇ ਪ੍ਰਸ਼ਾਦਾ ਭਾਈ ਸੰਗੋ,
ਫੇਰ ਮੰਗ ਮੀਂਹ ਦੀ ਗੁਰਾਂ ਤੋਂ ਕਰਨ ਲੱਗੇ
ਕਰਨ ਕਰਾਵਣ ਹਾਰ ਤੂੰ ਹੈਂ ਆਪੇ,
ਭਾਈ ਸੰਗੋ ਜੀ ਤਰਲੇ ਪਾਣ ਲੱਗੇ।
ਸੰਗਤ ਜੋੜਕੇ ਖੜੀ ਸੀ ਹੱਥ ਸਾਰੀ,
ਚੋਜੀ ਪਰੀਤਮ ਚੋਜ ਦਿਖਾਣ ਲੱਗੇ।
ਅਰਦਾਸ ਕਰਕੇ ਇਹ ਗੁਰਾਂ ਅਗੇ,
ਭਾਈ ਸੰਗੋ ਇਉਂ ਕਹਿਣ ਲੱਗੇ।
ਸੰਭਾਲੋ ਜਾਕੇ ਭਾਈ ਖੇਤ ਬੰਨਾ,
ਬਦਲ ਮੀਂਹ ਦੇ ਉਪਰ ਆਉਂਣ ਲੱਗੇ।
ਬਿਰਥੀ ਜਾਏ ਨਾ ਕਦੇ ਅਰਦਾਸ ਕੀਤੀ,
ਜੇਹੜਾ ਗੁਰੂ ਵਲ ਵ੍ਰਿਤੀ ਲਾਣ ਲੱਗੇ।
ਫੈਲੀ ਕੀਰਤੀ ਜਦੋਂ ਇਹ ਸਾਰੇ,
ਸਿੱਖ ਦਰਸ਼ਨਾਂ ਲਈ ਸੀ ਆਣ ਲੱਗੇ।
ਭਾਈ ਸੰਗੋ ਦੀ ਹੋਈ ਜ਼ਾਹਰ ਭਗਤੀ,
ਜੱਗ ਕੋਲੋਂ ਉਹ ਜੇਹੜੀ ਲੁਕਾਣ ਲੱਗੇ।
ਧੰਨ ਧੰਨ ਬਾਬਾ ਸੰਗ ਆਖੋ,
ਸਿੱਖੀ ਸਿੱਦਕ ਜੋ ਕਮਾਣ ਲੱਗੇ।
ਦੋਹਰਾ—ਇਕ ਰੱਸ ਬਾਣੀ ਦੇ, ਵਿਚ ਲੱਗੇ ਜੋ ਦਿਨ ਰਾਤ
ਆਸ ਪਹੁੰਚਾਂਦਾ ਉਸ ਦੀ, ਆਪੇ ਹੀ ਕਰਤਾਤ
ਬੈਂਤ—ਚੰਨ ਚਕੋਰ ਵਾਲੀ ਪ੍ਰੀਤ ਲਾਏ,

ਬਾਬਾ ਸੰਗ ਜੀ ਗੁਰਾਂ ਨਾਲ ਲੀਨ ਹੋਏ।
ਪੰਚਮ ਗੁਰਾਂ ਨੇ ਸੋਚਿਆ ਘਰ ਸੰਗੋ,
ਚੰਗਾ ਤਾਂ ਹੈ ਜੇਕਰ ਪੁਤ ਹੋਏ।
ਆਪਾ ਵਾਰੇ ਜੇ ਕੋਈ ਗੁਰਾਂ ਉਤੋਂ,
ਫਿਕਰ ਗੁਰੂ ਨੂੰ ਉਸ ਦਾ ਸਭ ਹੋਏ।
ਦੁਨੀਆਂ ਆਖੇ ਪੁਤਰ ਜੱਗ ਮੇਵਾ,
ਸੰਗੋ ਇਸ ਦੇ ਵਿਚ ਭਰਪੂਰ ਹੋਏ।
ਗੁਰਾਂ ਕੀਤੀ ਨਿਗਾਹ, ਮੇਹਰ ਵਾਲੀ,
ਪੁਤਰ ਧਰਮੀ ਸੰਗੋ ਦੇ ਘਰ ਹੋਏ।
ਕਰੇ ਜਾਪ ਤੇ ਸ਼ਾਂਤੀ ਰੂਪ ਇਹ,
ਸਦਾ ਪਿਉ ਦਾ ਆਗਿਆਕਾਰ ਹੋਏ।
ਨਾਮ ਰਖਿਆ ਸੰਗੋ ਗੁਰਬਖਸ਼ ਇਹਦਾ,
ਸਚ ਮੁਚ ਇਹ ਬਖਸ਼ਣ ਜੋਗ ਹੋਏ।
ਬਾਲਾਂ ਵਿਚ ਜਾਂ ਇਹ ਬਾਲ ਖੇਲੇ,
ਖੇਲੇ ਸ਼ਾਂਤੀ ਦਾ ਇਕ ਰੂਪ ਹੋਏ।
ਬਾਬਾ ਸੰਗ ਸੀ ਸੇਵਾ ਕਾਰ ਕੀਤੀ,
ਪੁਤਰ ਉਸ ਦਾ ਵੀ ਸੇਵਾਦਾਰ ਹੋਏ।
ਸਿਖਿਆ ਮਿਲਦੀ ਜੇਹੜੀ ਮਾਪਿਆਂ ਤੋਂ,
ਬਾਲ ਕੋਈ ਉਹ ਪਾਲਣਹਾਰ ਹੋਏ।
ਦੋਹਰਾ–ਦੇਣ ਸਿਖਿਆ ਸਦਾ ਇਹ, ਗੁਰਬਖਸ਼ ਨੂੰ ਦਿਨ ਰਾਤ।
ਕਰਨੀ ਸੇਵਾ ਸੰਤਾਂ ਦੀ, ਹੱਥੀਂ ਕਰਕੇ ਸਾਰੀ ਕਾਰ।
ਬੈਂਤ-ਇਕ ਦਿਨ ਦਾ ਚੋਜ ਕਮਾਲ ਦੇਖੋ,
ਵੇਲਾ ਭਰਿਆ ਅੰਮ੍ਰਿਤ ਨਾਲ ਲਗੇ।

ਕੱਲੇ ਬੈਠਦੇ ਆਕੇ ਭਾਈ ਸਿੰਗੋ,
ਅੰਮ੍ਰਿਤ ਵੇਲੇ ਇਹ ਪਾਠ ਸੀ ਕਰਨ ਲਗੇ।
ਖ਼ਿੜੀ ਝੰਗ ਦੇ ਵਿਚ ਨਾ ਹੋਰ ਕੋਈ,
ਏਥੇ ਬੈਠ ਕੇ ਰੰਗ ਵਰਸਾਣ ਲਗੇ।
ਭਗਤ ਆਪ ਹੀ ਰੂਪ ਅਕਾਲ ਹੁੰਦੇ,
ਅੱਜ ਏਥੇ ਉਹ ਸ਼ਾਂਤ ਦਿਖਾਣ ਲਗੇ।
ਜਿਥੇ ਪਾਠ ਸੀ ਬਾਬਾ ਸੰਗ ਕਰਦੇ,
ਗੁਰਬਖਸ਼ ਸਿੰਘ ਆ ਉਥੇ ਖੇਡ ਲਗੇ।
ਹੁਕਮ ਹੋਇਆ ਉਸ ਅਕਾਲ ਵਲੋਂ,
ਜਾਂ ਸਿਖੀ ਸਿਦਕ ਗੁਰੂ ਅਜ਼ਮੌਣ ਲਗੇ।
ਇਸ ਖ਼ਿੜੀ ਵਿਚੋਂ ਉਹ ਜੀਵ ਆਏ,
ਬਘਿਆੜ ਜਿਨ੍ਹਾਂ ਨੂੰ ਸੰਸਾਰ ਆਖੇ।
ਗੁਰਬਖਸ਼ ਸਿੰਘ ਦੇ ਕੋਲ ਆ ਆਖਦੇ ਨੇ,
ਭੁਖ ਲੱਗੀ ਹੈ ਹੋਰ ਨਾ ਦਰ ਲੱਭੇ।
ਕਰੋ ਮੇਹਰ ਤੇ ਦਿਉ ਕੁਝ ਖਾਣ ਲਈ,
ਤਰਲੇ ਪਾਕੇ ਇਹ ਸਮਝਾਣ ਲਗੇ।
ਵੇਖ ਤਰਲੇ ਗੁਰਬਖਸ਼ ਇਹ ਸੋਚਦਾ ਹੈ,
ਦੇਣਾ ਕੀ ਏਥੇ ਉਹ ਸੋਚ ਲਗੇ।
ਆਖਰ ਕਰਕੇ ਫੈਸਲਾ ਮਨ ਦੇ ਨਾਲ,
ਤਨ ਆਪਣਾ ਭੇਟ ਚੜਾਣ ਲਗੇ।
ਭੁਖ ਦੂਰ ਕਰੋ ਖਾ ਤਨ ਮੇਰਾ,
ਧੰਨ ਭਾਗ ਜੇ ਅਰਥ ਇਹ ਆਣ ਲਗੇ।
ਸਿਖ ਗੁਰਾਂ ਦੇ ਲਈ ਜੀਵ ਇਕੋ,

ਹੋਵੇ ਪਸੂ, ਪੰਛੀ, ਜਾ ਮਾਨੁਖ ਲਗੇ।
ਤਨ ਆਪਣਾ ਲਾ ਕੇ ਭੁਖ ਲੇਖੇ,
ਅਮਰ ਯਾਦ ਇਹ ਆਪਣੀ ਬਨਾਣ ਲਗੇ।
ਗੁਰਬਖਸ਼ ਰੱਖਿਆ ਸੰਗੋ ਨਾਂ ਇਹਦਾ,
ਤਨ ਬਖਸ਼ ਕੇ ਇਹ ਦਿਖਾਣ ਲਗੇ।
ਤਨ ਲਗ ਪਏ ਖਾਣ ਬਘਿਆੜ ਇਹ,
ਬਾਣੀ ਜਾਪ ਗੁਰਬਖਸ਼ ਗਾਣ ਲਗੇ।
ਚੀਕ ਪੁਤ੍ਰ ਦੀ ਸੁਣਦੀ ਵਾਜ ਭਾਵੇਂ,
ਗੁਰਬਾਣੀ ਵਿਚ ਸੰਗੋ ਅਡੋਲ ਲਗੇ।
ਦੋਹਰਾ—ਇਕ ਰਸ ਬਾਣੀ ਦੇ ਵਿਚ, ਲਗੇ ਬਾਬਾ ਸੰਗ।
ਭਾਣਾ ਭਿਆ ਅਕਾਲ ਦਾ, ਸੱਤ ਮੰਨੇ ਹਿਰਦੇ ਵਿਚ॥
ਬੈਂਤ—ਬਾਣੀ ਪੜ੍ਹ ਕੇ ਜਾ ਅਰਦਾਸ ਕੀਤੀ,
ਮਨ ਤਾਈਂ ਇਹ ਕੁਝ ਸਮਝਾਣ ਲਗੇ।
ਭਾਣਾ ਭਿਆ ਇਹ ਆਕਾਲ ਵਾਲਾ,
ਅਟੱਲ ਹੁਕਮ ਉਹਦਾ ਇਹ ਕਹਿਣ ਲਗੇ।
ਭੱਤਾ ਲੈ ਆਈ ਸੰਗ ਭਾਵੜੀ ਵੀ,
ਰਖ ਟੋਕਰੀ ਸੀਸ ਨਿਮੌਣ ਲਗੇ।
ਵਾਜ ਮਾਰ ਕੇ ਆਖਦੀ ਪੁਤ ਬਖਸ਼ੀ,
ਭੋਗ ਪਿਤਾ ਜੀ ਤੇਰੇ ਨੇ ਲਾਉਣ ਲਗੇ।
ਇਹ ਸੁਣ ਕੇ ਸੰਗ ਜੀ ਹਸ ਪਏ,
ਬੀਤੀ ਪੁਤ੍ਰ ਦੀ ਸਾਰੀ ਸੁਨਾਣ ਲਗੇ।
ਬਖਸ਼ੀ ਪੁਤ ਤੇਰਾ ਗੁਰਾਂ ਕੋਲ ਗਿਆ,
ਬਾਬਾ ਸੰਗ ਜੀ ਆਪ ਸੁਨਾਣ ਲਗੇ।

ਕੀ, ਸੋਚਦੀ ਤੂੰ ਸੰਗ ਭਾਵੜੀ ਜੀ,
ਬਾਬਾ ਸੰਗ ਜੀ ਹਸ ਕੇ ਕਹਿਣ ਲਗੇ।
ਉਹ ਜੀਵ ਉਹਦੇ ਉਹ ਦਾਤ ਉਹਦੀ,
ਧੰਨ ਭਾਗ ਜੇ ਤਨ ਇਹ ਅਰਥ ਲਗੇ।
ਬਖਸ਼ ਸੀ ਛੋਟਾ ਉਹ ਜੀਵ ਬਹੁਤੇ,
ਭੋਲੀਏ ਗਏ ਨੇ ਦਰ ਤੋਂ ਉਹ ਭੁਖੇ।
ਮੈਂ ਵੀ ਜਾਂਦੀ ਹਾਂ ਭਾਵੜੀ ਸੰਗ ਕਹਿਣ ਲਗੀ,
ਜੇਕਰ ਇਹ ਵੀ ਉਹਨਾਂ ਦੇ ਅਰਥ ਲਗੇ।
ਦਿਓ ਆਗਿਆ ਚਲੋ ਨਾਲ ਮੇਰੇ,
ਘੜੀ ਇਹ ਸੋਹਣੀ ਹੈ ਹੁਣ ਲਗੇ।
ਗੁਰੂ ਚਰਨਾਂ ਵਿਚ ਜੇਹਨੂੰ ਨਿਵਾਸ ਮਿਲੇ,
ਸੰਸਾਰ ਵਿਚ ਸੁਹਣਾ ਹੋਰ ਕੀ ਲਗੇ।
ਬਾਬਾ ਸੰਗ ਸੀ ਹੱਸਕੇ ਤੁਰ ਪਏ,
ਆਖਣ ਇਹ ਚੋਜ ਮੈਨੂੰ ਕੋਈ ਹੋਰ ਲਗੇ।
ਉਹ ਬਘਿਆੜ ਨਹੀਂ ਜੀਵ ਹੋਰ ਹੀ ਸੀ,
ਅਰਜਨ ਗੁਰੂ ਕੋਈ ਖੇਲ ਰਚੌਣ ਲਗੇ।
ਬਾਬਾ ਸੰਗ ਤੇ ਸੰਗ ਭਾਵੜੀ ਜੀ,
ਜਦ ਪਹੁੰਚੇ ਉਸ ਅਸਥਾਨ ਉਤੇ।
ਨਜ਼ਰੀ ਆਵੇ ਨਾ ਏਥੇ ਹੋਰ ਕੋਈ,
ਕਾਂਗ ਪੰਜ ਸਨ ਸੇਵਾ ਕਰਨ ਲਗੇ।
ਪਿਆ ਪਿੰਜਰ ਗੁਰਬਖਸ਼ ਦਾ ਜੋ ਏਥੇ,
ਕੱਠਾ ਕਰ ਇਹ ਢੇਰ ਸੀ ਲਾਣ ਲਗੇ।
ਬਾਬਾ ਸੰਗ ਕਰ ਅਰਦਾਸ ਉਥੇ,

ਸਮਕਾਰ ਹੱਥੀਂ ਸੀ ਆਪ ਉਹ ਕਰਨ ਲਗੇ।
ਗੁਰ ਸਿੱਖਾਂ ਦੇ ਵੇਖ ਲਉ ਦਿਲ ਏਥੇ,
ਕਦੇ ਖੁਸ਼ੀ ਨਾ ਕਦੇ ਅਫਸੋਸ ਲਗੇ।
ਚੀਕਾਂ ਪੁਤਰ ਦੀਆਂ ਵੀ ਸੁਣ ਇਹ,
ਬਾਣੀ ਵਿਚ ਹੀ ਆਪ ਸਨ ਲੀਨ ਲਗੇ।
ਮਾਰਿਆ ਦਸਰਥ ਵਿਛੋੜੇ ਪੁਤ ਦੇ ਤੋਂ,
ਗੁਰੂ ਸਿਖਾਂ ਵਿਚ ਏਹੋ ਅਜੀਬ ਲਗੇ।
ਹਿਮਾਯੂੰ ਬਦਲੇ ਬਾਬਰ ਦੇ ਜਾਨ ਦਿਤੀ,
ਚੰਗੀ ਪੁਤ ਦੀ ਜੱਗ ਤੇ ਦਾਤ ਲਗੇ।
ਮਾਂ ਪੂਰਨ ਦੀ ਪੁਤਰ ਬਾਝ ਵੇਖੋ,
ਅੰਨ੍ਹੀ ਹੋਈ ਜੱਗ ਹਨੇਰ ਲਗੇ।
ਬਾਹਰੀਂ ਵਰਸੀਂ ਮਿਲਦਾ ਪੁਤ ਉਹਨੂੰ,
ਹਨੇਰਾ ਦੂਰ ਹੋਇਆ ਹੁਣ ਦਿਨ ਲਗੇ।
ਧੰਨ ਆਖੋ ਬਾਬਾ ਸੰਗ ਸਾਰੇ,
ਜਿਹੜੇ ਬਾਣੀ ਦੇ ਵਿਚ ਫਿਰ ਲੀਨ ਲਗੇ।
ਯਾਦ ਗੁਰਬਖਸ਼ ਦੀ ਇਹ ਸਮਾਧ ਦਿੰਦੀ,
ਦਰਸ਼ਨ ਕਰਨ ਲਈ ਕੋਈ ਜਾਂ ਆਣ ਲਗੇ।
ਪੰਜਾਂ ਕਾਂਗਾਂ ਨੇ ਕੀਤੀ ਸੀ ਸੇਵਾ ਜਿਹਨਾਂ
ਬਾਬਾ ਸੰਗ ਜੀ ਸਿਖ ਸਨ ਕਹਿਣ ਲਗੇ।
ਪਹਿਲਾਂ ਭੋਗ ਏਹਨਾਂ ਨੂੰ ਲਾਏ ਸੰਗ,
ਜਦ ਆਪ ਪਰਸ਼ਾਦਿ ਸੀ ਖਾਣ ਲਗੇ।
ਪਹਿਲੀ ਰੀਤ ਇਹ ਹੁਣ ਵੀ ਕਰਦੇ,
ਬਾਬੇ ਸੰਗ ਦੀ ਭੇਟ ਚੜ੍ਹਾਣ ਲਗੇ।

ਦੋਹਰਾ—ਮਹਿਮਾ ਗੁਰ ਅਸਥਾਨ ਦੀ ਕੋਈ ਨਾ ਸਕੇ ਲਿਖ।
ਵਰਨਣ ਕਰਾਂ ਹੁਣ ਉਸ ਦਾ ਜੋ ਹੈਨ ਨਗਰ ਦੇ ਵਿਚ।
ਬੈਂਤ—ਏਸੇ ਤਰ੍ਹਾਂ ਹੀ ਬੀਤਿਆ ਕੁਝ ਸਮਾਂ,
ਜੀਵਨ ਸੇਵਾ ਦੇ ਵਿਚ ਸੀ ਲਾ ਦਿਤਾ।
ਪਾਪੀ ਜੀਵਾਂ ਦੇ ਇਹ ਤਾਰਨੇ ਲਈ,
ਗੁਰੂ ਅਰਜਨ ਅਸਥਾਨ ਬਣਾ ਦਿਤਾ।
ਬਾਬਾ ਸੰਗ ਕ੍ਰਿਤੀ ਧੰਨ ਆਖੋ,
ਗੁਰੂ ਸੇਵਾ ਵਿਚ ਜੀਵਨ ਬਿਤਾ ਦਿਤਾ।
ਧੰਨ ਉਹ ਪੁਰਸ਼ ਵੀ ਆਖਦੇ ਹਾਂ,
ਨਿਸ਼ਾਨ ਸਮਾਧ ਦਾ ਜਿਨ੍ਹਾਂ ਬਣਾ ਦਿਤਾ।
ਬਾਬਾ ਸੰਗ ਤੇ ਮਾਤਾ ਭਾਵੜੀ ਜੀ,
ਸਾਡੇ ਲਈ ਭੰਡਾਰ ਚਲਾ ਦਿਤਾ।
ਖੜਾ ਜੋ ਨਿਸ਼ਾਨ ਇਹ ਹੈ ਉਚਾ,
ਰੰਗ ਕੇਸਰੀ ਵਿਚ ਰੰਗਾ ਦਿਤਾ।
ਦੁਖ ਦੂਰ ਸਾਡੇ ਕਰਨ ਦੇ ਲਈ,
ਅੰਮ੍ਰਿਤ ਤਾਲ ਇਹ ਗੁਰਾਂ ਬਣਾ ਦਿਤਾ।
ਰਾਹ ਰੁੜਕੇ ਦੀ ਜੋ ਸੜਕ ਉਤੇ,
ਬਾਬਾ ਸੰਗ ਸੀ ਖੂਹ ਲੁਆ ਦਿਤਾ।
ਸਿਖ ਗੁਰੂ ਦੇ ਸੋਭਾ ਲੋੜਦੇ ਨਹੀਂ,
ਬਾਬਾ ਸੰਗ ਸੀ ਨਾਮ ਛੁਪਾ ਲਿਤਾ।
ਧੰਨ ਗੁਰਾਂ ਦਾ ਸਿਖ ਸੀ ਭਾਈ ਭੱਤੂ,
ਪਿਆਰ ਗੁਰਾਂ ਸੀ ਸੰਗੋ ਵਿਚ ਪਾ ਦਿਤਾ।
ਦਰਸ਼ਨ ਕਰਨ ਲਈ ਆਇਆ ਉਹ ਏਥੇ,

ਜਲ ਛਕਾਣ ਲਈ ਮੰਗੋ ਲਾ ਦਿਤਾ।
ਨਾਮ ਆਪਣਾ ਏਥੇ ਛੁਪਾ ਕਰਕੇ,
ਖੂਹ, ਭਾਈ ਭਤੂ ਦੇ ਨਾਮ ਚਲਾ ਦਿਤਾ।
ਗੁਰੂ ਅਰਜਨ ਜੀ ਇਕ ਵਾਰ ਮੌਹ ਢਲੇ,
ਮੰਗੋ ਮਿਲਣ ਲਈ ਡੇਰਾ ਲਾ ਦਿਤਾ।
ਢੇਸੀ ਪਿੰਡ ਤੋਂ ਬਾਹਰ ਪਲਾਹ ਇਹ,
ਆਸਣ ਗੁਰਾਂ ਨੇ ਉਥੇ ਲਾ ਦਿਤਾ।
ਏਹ ਮੁਢ ਪਲਾਹ ਦਾ ਸੀ ਸੁਕਾ,
ਘੋੜਾ ਗੁਰਾਂ ਨੇ ਨਾਲ ਬੰਨ੍ਹਾ ਦਿਤਾ।
ਚਸ਼ਮਾ ਆਖਦੇ ਏਸ ਅਸਥਾਨ ਨੂੰ ਹਨ,
ਭਾਈ ਮੰਗੋ ਸੀ ਖੋਲ ਦਿਖਾ ਦਿਤਾ।
ਸੁਕੇ ਇਸ ਮੁਢ ਪਲਾਹ ਹੇਠਾਂ,
ਸੰਗਤ ਤਾਈਂ ਪ੍ਰਸ਼ਾਦ ਛਕਾ ਦਿਤਾ।
ਜਲ ਚਸ਼ਮੇ ਦਾ ਅੰਮ੍ਰਤ ਬਣਾ ਕਰਕੇ,
ਸਾਰੀ ਸੰਗਤ ਦੇ ਤਾਈਂ ਛਕਾ ਦਿਤਾ।
ਮੁਢ ਸੁਕੇ ਦੇ ਭਾਗ ਜਗਾਏ ਦਾਤਾ,
ਸਦਾ ਲਈ ਇਹ ਹਰਾ ਬਣਾ ਦਿਤਾ।
ਬਾਬਾ ਮੰਗ ਦਾ ਘਰ ਹੈ ਪਿੰਡ ਦੇ ਵਿਚ,
ਲਕੇ ਜਨਮ ਉਥੇ ਭਾਗ ਲਾ ਦਿਤਾ।
ਸੁਣ ਬੇਨਤੀ ਮੇਰੀ ਤੂੰ ਸੰਗਤੇ,
ਸਫਲ ਜੀਵਨ ਲਈ ਥਾਨ ਬਣਾ ਦਿੱਤਾ।
ਹਿੰਮਤ ਕਰੇ ਜੇ ਲਾਹਾ ਖਟ ਲਏ ਤੂੰ,
ਘਰ ਮੰਗੋ ਦੇ ਨਿਸ਼ਾਨ ਬਣਾ ਏਥੇ।

ਕਰੇ ਕਾਰ ਜੋ ਸੰਗੋ ਦੇ ਘਰ ਵਾਲੀ,
ਜਾਏ ਅਮਰ ਤੂੰ ਯਾਦ ਬਣਾ ਏਥੇ।
ਕਰਨੀ ਜੇ ਤੂੰ ਪੂਰੀ ਭੁੱਖ ਕੋਈ,
ਸਾਖੀ ਪ੍ਰੇਮ ਨਾਲ ਸੁਣ ਚਿੱਤ ਲਾ ਏਥੇ।
ਆਵੇ ਦਿਨ ਜਾਂ ਸੋਮਵਾਰ ਵਾਲਾ,
ਨਹਾ ਧੋ ਧਿਆਨ ਤੂੰ ਲਾ ਏਥੇ।
ਮਿਲੇ ਸ਼ਾਂਤੀ ਹੋਵੇ ਚਾਹ ਪੂਰੀ,
ਕਰੇ ਦਿਲੋਂ ਜੋ ਕੋਈ ਪਿਆਰ ਏਥੇ।
ਹੁੰਦੀ ਸੰਗਤ ਬੜੇ ਉਪਕਾਰ ਵਾਲੀ,
ਮੇਰੀ ਬੇਨਤੀ ਕਰੇ ਪ੍ਰਵਾਨ ਏਥੇ।
ਕੀਤੀ ਸੰਗੋ ਸੇਵਾ ਰਾਮਦਾਸ ਜੀ ਦੀ,
ਵਾਰੀ ਤੇਰੀ ਹੈ ਸੰਗਤੇ ਹੁਣ ਏਥੇ।
ਨਾਲ ਹਿੰਮਤ ਦੇ ਚੱਕ ਲੈ ਟੋਕਰੀ ਇਹ,
ਪੂਰੀ ਪਾਵੇ ਗਾ ਗੁਰੂ ਕਰਤਾਰ ਏਥੇ।
ਕਰ ਲੈ ਸੇਵਾ ਕਰਮਾਂ ਵਾਲਿਆ ਵੇ,
ਵਿਚ ਮੁੱਖਾਂ ਦੇ ਪਵੇ ਗੀ ਜਾਨ ਏਥੇ।

## ਪਿੰਡ ਦੇ ਪ੍ਰਸਿਧ ਅਸਥਾਨ

੧. ਜਨਮ ਅਸਥਾਨ ਬਾਬਾ ਸੰਗ।

੨ ਸਮਾਧ ਬਾਬਾ ਸੰਗ ਤੇ ਮਾਤਾ ਭਾਵੜੀ ਜੀ ਦਾ ਹਰਮੰਦਰ ਸਾਹਿਬ।

੩ ਸਮਾਧ ਭਾਈ ਗੁਰਬਖਸ਼ ਸਿੰਘ ਜੀ ਸਪੁੱਤਰ ਬਾਬਾ ਸੰਗ।

੪. ਨਿਸ਼ਾਨ ਸਾਹਿਬ।
੫ ਅੰਮ੍ਰਿਤ ਸਰੋਵਰ।
੬ ਖੂੰਹ ਭਾਈ ਭੁੱਤੂ ਤਥਾ ਬਾਬਾ ਸੰਗ ਜੀ ਦੇ ਹੱਥਾਂ ਦੀ ਯਾਦਗਾਰ।
੭ ਚੁਸ਼ਮਾ, ਜਿਥੇ ਗੁਰਾਂ ਦਾ ਸੁਆਗਤ ਕੀਤਾ।

# ਕੁਰਸੀ ਨਾਮਾ ਬਾਬਾ ਸੰਗ ਜੀ ਦਾ

## ਬਹੁ-ਮੁੱਲੀ ਚੀਜ਼

ਲਾਉ
|
ਮਾਹਾਂ ਪੜ-ਬਾਬਾ ਜੀ ਬਾਬੇ ਸੰਗ ਜੀ ਦੇ।
|
ਜਾਟਰ ਬਾਬਾ ਜੀ, ਬਾਬੇ ਸੰਗ ਜੀ ਦੇ।
|
ਦਾਤੂ ਪਿਤਾ ਜੀ, ਬਾਬੇ ਸੰਗ ਜੀ ਦੇ।
|
ਬਾਬਾ ਸੰਗ ਢੇਸੀ ਤਥਾ ਜੋਧਾ ਜਾਂ ਸੰਗੋ।
|
ਭਾਈ ਗੁਰਬਖਸ਼ ਸਿੰਘ ਸਪੁਤਰ ਬਾਬਾ ਸੰਗ ਜੀ।

## ਬਾਬਾ ਸੰਗ ਜੀ ਦੀ ਕਥਾ ਵਿਚੋਂ ਸਿਖਿਆ

੧. ਗੁਰੂ ਸੇਵਾ।
੨. ਅਕਾਲ ਪੁਰਖ ਦਾ ਭਾਣਾ ਮੰਨਣਾ।

੩. ਸ਼ਾਂਤੀ ਤੇ ਨਿਮ੍ਰਤਾ ਅੱਤ ਦਰਜੇ ਦੀ।
੪. ਆਗਿਆ ਮਾਂ ਪਿਉ ਦੀ।
੫. ਨਿਸ਼ਚਾ ਗੁਰੂ ਨਾਲ ਪਕਾ ਜਾਂ ਸੱਚੀ ਪ੍ਰੀਤ।
੬. ਗੁਰੂ ਸਿਖ ਸੰਸਾਰ ਨੂੰ ਕੂੜ ਕਿਵੇਂ ਜਾਣਦੇ ਹਨ।

ਸ਼ਬਦ

ਬਾਬਾ ਸੰਗ ਜੀ ਤੇਰੇ ਦਰਸ਼ਨ ਨੂੰ,
ਸਭ ਸੰਗਤ ਆਈ ਹੋਈ ਹੈ।
ਕਈ ਸਾਲ ਤੂੰ ਸੇਵਾ ਕੀਤੀ,
ਰਾਮ ਦਾਸ ਸਰੋਵਰ ਜੀ ਦੀ।
ਤੂੰ ਤਨ ਮਨ ਆਪਣਾ ਵਾਰ ਕੇ,
ਇਹ ਯਾਦ ਬਣਾਈ ਹੋਈ ਹੈ। ਬਾਬਾ ਸੰਗ...
ਗੁਰਬਖਸ਼ ਸਿੰਘ ਸੀ ਪਿਆਰਾ,
ਉਹ ਤਨ ਵੀ ਬਖਸ਼ਣ ਹਾਰਾ।
ਉਸ ਸਿੱਖੀ ਸਿਦਕ ਨਿਭਾਹ ਕੇ,
ਇਹ ਸਮਾਧੀ ਲਾਈ ਹੋਈ ਹੈ।
ਬਾਬਾ ਸੰਗ ਜੀ ਤੇਰੇ ਦਰਸ਼ਨ ਨੂੰ,
ਸਭ ਸੰਗਤ ਆਈ ਹੋਈ ਹੈ।
ਉਹ ਬੀਬੀ ਮੁਕੰਦੀ ਧੰਨ ਹੈ,
ਜੇਹਦਾ ਪਿਆਰ ਗੁਰਾਂ ਦੇ ਵੱਲ ਹੈ।
ਜਿਨ ਸਿਖੀ ਸਿਦਕ ਦੀ ਸ਼ਾਨ ਅਜ ਤਾਈਂ,
ਉਚੀ ਬਣਾਈ ਹੋਈ ਹੈ।
ਬਾਬਾ ਸੰਗ ਜੀ ਤੇਰੇ ਦਰਸ਼ਨ ਨੂੰ,
ਸਭ ਸੰਗਤ ਆਈ ਹੋਈ ਹੈ।

ਸ਼ਬਦ-ਮਿਲਿਆ ਰਾਹ ਇਹ ਇਕ ਮੈਨੂੰ,
ਮੱਥਾ ਟੇਕ ਕੇ ਤੈਨੂੰ ।
ਤੇਰੀ ਕੁਦਰਤ ਅਜੀਬ ਨਿਆਰੀ,
ਲਗਦੀ ਹਰ ਇਕ ਨੂੰ ਹੈ ਪਿਆਰੀ ।
ਮੈਂ ਤਾਂ ਟੋਲ ਟੋਲ ਕੇ ਹਾਰੀ,
ਨਹੀਂ ਲਭਦੀ ਹੈ ਇਹ ਸੈਨੂੰ ।
ਮਿਲਿਆ ਰਾਹ ਇਹ ਇਕ ਮੈਨੂੰ,
ਮੱਥਾ ਟੇਕ ਕੇ ਤੈਨੂੰ ।
ਸ਼ੋਭਾ ਸੁਣਕੇ ਤੇਰੀ ਆਈ,
ਸਚੇ ਮਨ ਨੇ ਪ੍ਰੀਤ ਹੈ ਲਾਈ ।
ਚਾਹੇ ਮੰਨ ਨਾ ਤੂੰ ਮੰਨ,
ਮੈਂ ਹਾਂ ਤੇਰੀ ਸ਼ਰਨਾਈ ।
ਮਿਲਿਆ ਰਾਹ ਇਹ ਇਕ ਮੈਨੂੰ,
ਮਥਾ ਟੇਕ ਕੇ ਤੈਨੂੰ ।
ਪ੍ਰੀਤ ਤੇਰੇ ਵਿਚ ਸੱਚੀ ਲਾਈ,
ਸਾਰੀ ਦੁਨੀਆ ਭੁਲਾਈ ।
ਦੁਖਾਂ ਦੀ ਮੈਂ ਕੁੰਜੀ ਗੁਆਈ,
ਪੈ ਕੇ ਤੇਰੀ ਸ਼ਰਨਾਈ ।
ਮਿਲਿਆ ਰਾਹ ਇਹ ਇਕ ਮੈਨੂੰ,
ਮੱਥਾ ਟੇਕ ਕੇ ਤੈਨੂੰ ॥
ਭਵਜਲ ਦੇ ਵਿਚੋਂ ਛੁਡਾਇਆ,
ਸੁਖਾਂ ਵਿਚ ਹੈ ਮੈਨੂੰ ਪਾਇਆ ।
ਜਮਦੂਤਾਂ ਤੋਂ ਛੁਡਾਇਆ,

ਰਾਹ ਦੱਸਕੇ ਮੈਨੂੰ ।
ਮਿਲਿਆ ਰਾਹ ਇਹ ਇਕ ਮੈਨੂੰ,
ਮੱਥਾ ਟੇਕ ਕੇ ਤੈਨੂੰ ॥
(ਹਰਭਜਨ) ਮਨ ਲੈ ਤੂੰ ਕਹਿਣਾ,
ਸਦਾ ਜੱਗ ਤੇ ਨਾ ਰਹਿਣਾ ।
ਪਿਛੋਂ ਕਲਿਆਂ ਦੁੱਖ ਹੈ ਸਹਿਣਾ,
ਕਿਸੇ ਕੋਲ ਨਹੀਂ ਹੈ ਬਹਿਣਾ ।
ਮਿਲਿਆ ਰਾਹ ਇਹ ਇਕ ਮੈਨੂੰ,
ਮੱਥਾ ਟੇਕ ਕੇ ਤੈਨੂੰ ॥

———